ਘਰ ਉਲਾਦ ਨਹੀਂ ਹੋਣੀ ਸਭ ਚੀਜ਼ ਦਾ ਮਾਲਕ ਤੇਰਾ ਹੀ ਪੁਤ੍ਰ ਹੋਵੇਗਾ ਤੇ ਹੁਣ ਭੀ ਤੇਰੇ ਹੀ ਪੁਤ੍ਰ ਨੂੰ ਗੁਰੂ ਅਰਜਨ ਆਪਣੇ ਪਾਸ ਪੁਤ੍ਰਾਂ ਵਾਂਙ ਰਖਦਾ ਹੈ। ਇਤਯਾਦਿਕ ਬਚਨ ਜੋ ਓਹਨਾਂ ਕਹੇ ਜਦ ਸ੍ਰੀ ਮਾਤਾ ਗੰਗਾ ਜੀ ਨੇ ਸੁਣੇ ਤਾਂ ਕੰਡੇ ਵਾਂਙ ਕਲੇਜੇ ਵਿਚ ਚੁਭ ਗਏ, ਤੇ ਜਦ ਰਾਤ ਨੂੰ ਗੁਰੂ ਅਰਜਨ ਜੀ ਘਰ ਆਏ ਤਾਂ ਨੇਤ੍ਰਾਂ ਤੋਂ ਜਲ ਵਹਾਉਂਦੀ ਹੋਈ ਹੱਥ ਜੋੜ ਕੇ ਖੜੀ ਗਈ। ਜਾਂ ਗੁਰੂ ਜੀ ਨੇ ਕਾਰਨ ਪੁੱਛਿਆ ਤਾਂ ਓਨ ਪ੍ਰਿਥੀਚੰਦ ਤੇ ਕਰਮੋਂ ਵਾਲੀ ਸਾਰੀ ਗੱਲ ਸੁਣਾਈ ਤੇ ਇਕ ਪੁਤ੍ਰ ਹੋਣ ਦੀ ਪ੍ਰਾਰਥਨਾ ਕੀਤੀ। ਗੁਰੂ ਸਾਹਿਬ ਬੋਲੇ, ਤੂੰ ਭਰੋਸਾ ਰੱਖ ਪਰਮੇਸ੍ਵਰ ਦੇ ਘਰੋਂ ਸੰਤ ਸਭ ਕੁਛ ਦਿਵਾ ਸਕਦੇ ਹਨ, ਤੂੰ ਬਾਬੇ ਬੁੱਢੇ ਜੇਹੇ ਸੰਤਾਂ ਦੀ ਸੇਵਾ ਕੀਤਾ ਕਰ। ਏਹ ਬਚਨ ਮੰਨ ਕੇ ਸ੍ਰੀ ਮਾਤਾ ਗੰਗਾ ਜੀ ਸੰਤਾਂ ਦੀ ਸੇਵਾ ਕਰਨ ਲੱਗੀ, ਚੰਗੇ ਚੰਗੇ ਭੋਜਨ ਛਕਾਉਣ ਲਗੀ। ਇਕ ਦਿਨ ਬਹੁਤ ਚੰਗੇ ਚੰਗੇ ਭੋਜਨ ਕਹਾਰਾਂ ਤੋਂ ਚੁਕਵਾ ਕੇ ਬਾਬੇ ਬੁੱਢੇ ਜੀ ਵੱਲ (ਜੋ ਗੁਰੂ ਕੇ ਬੀੜ ਵਿਚ ਬਸਾਰਕੇ ਪਿੰਡ ਪਾਸ "ਅੰਮ੍ਰਿਤਸਰ" ਅਨੇਕ ਸੰਤਾਂ ਸਮੇਤ ਰਿਹਾ ਕਰਦੇ ਸੇ) ਚਲੀ, ਪਰ ਆਪ ਰਥ ਵਿਚ ਸਵਾਰ ਹੋਈ ਤੇ ਹੋਰ ਦਸ ਵੀਹ ਟਹਿਲਣਾਂ ਨਾਲ ਲੈ ਲਈਆਂ। ਜਦ ਬਾਬੇ ਬੁੱਢੇ ਜੀ ਦੇ ਨੇੜੇ ਗਈ ਤਾਂ ਅਗੇ ਓਹ ਏਕਾਂਤ ਤਾੜੀ ਲਾਈ ਬੈਠੇ ਸੇ, ਖੜਾਕ ਸੁਣ ਕੇ ਪੁੱਛਿਆ ਏਹ ਰੌਲਾ ਕੈਸਾ ਹੈ? ਤਾਂ ਸਿੱਖਾਂ ਨੇ ਕਿਹਾ ਜੀ ਗੁਰੂ ਕੇ ਮਹਿਲ ਆਏ ਹਨ,

ਤਾਂ ਬੁੱਢਾ ਜੀ ਬੋਲੇ ਗਰੂ ਕਿਆਂ ਨੂੰ ਕੀ ਭਾਜੜਪੈਗਈ? ਸ੍ਰੀ ਮਾਤਾ ਜੀ ਏਹ ਗੱਲ ਸੁਣਕੇ ਬਹੁਤ ਰੰਜ ਹੋਈ, ਪਰ ਭੋਜਨ ਛਕਾਕੇ ਭਰੀ ਭਕੁੰਨੀ ਮੁੜ ਆਈ। ਗੁਰੂ ਜੀ ਨੇ ਬ੍ਰਿਤਾਂਤ ਸੁਣ ਕੇ ਆਖਿਆ ਓਸ ਦਾ ਬਚਨ ਅਮੇਟ ਹੈ, ਹੁਣ ਤੁਸੀਂ ਫੇਰ ਕਦੇ ਮਿੱਸੇ ਪ੍ਰਸ਼ਾਦੇ ਤੇ ਗੰਢੇ ਲੱਸੀ ਲੈਕੇ ਇਕੱਲਿਆਂ ਨਿਰਅਭਿਮਾਨ ਹੋਕੇ ਜਾਣਾ। ਸੇਵਕ ਟਹਿਲਣਾਂ ਨੂੰ ਨਾਲ ਖੜਨਾਂ ਠੀਕ ਨਹੀਂ। ਸ੍ਰੀ ਮਾਤਾਜੀ ਨੇ ਓਸੇ ਤਰ੍ਹਾਂ ਕੀਤਾ। ਬਾਬਾ ਬੁੱਢਾ ਜੀ ਨੇ ਬੜੇ ਪ੍ਰਸੰਨ ਹੋਕੇ ਪ੍ਰਸ਼ਾਦ ਛਕਿਆ ਤੇ ਵਰ ਦਿਤਾ ਤੇਰੇ ਘਰ ਵੱਡਾ ਬਲੀ ਮੀਰੀ ਪੀਰੀ ਦਾ ਮਾਲਕ ਪੈਦਾ ਹੋਵੇਗਾ, ਤੇ ਜਿਸਤਰਾਂ ਮੈਂ ਗੰਢਿਆਂ ਦੇ ਸਿਰ ਤੋੜਦਾ ਹਾਂ,ਏਸੇ ਤਰ੍ਹਾਂ ਓਹ ਮੁਗਲਾਂ ਦੇ ਸਿਰ ਤੋੜੇਗਾ। ਏਹ ਵਰ ਲੈਕੇ ਸ੍ਰੀ ਮਾਤਾ ਗੰਗਾ ਜੀ ਖੁਸ਼ੀ ਖੁਸ਼ੀ ਘਰ ਆਈ ਤੇ ਕੁਛ ਦਿਨ ਪਿਛੋਂ ਗਰਭ ਰਿਹਾ। ਏਹ ਸੁਣਕੇ ਪ੍ਰਥੀਚੰਦ ਤਾਂ ਵਧੇਰੇ ਹੀ ਸੜ ਗਿਆ, ਤੇ ਓਸੇ ਦਿਨ ਗੁਰਿਆਈ ਦੀ ਗੱਦੀ ਤੋਂ ਨਿਰਾਸ ਹੋਕੇ ਗੁਰੂ ਜੀ ਨਾਲ ਅਣਹੋਣੀਆਂ ਗੱਲਾਂ ਪਰ ਲੱਕ ਬੰਨ੍ਹ ਲਿਆ। ਘਰ ਵਿੱਚ ਉਸਦੀ ਇਸਤ੍ਰੀ ਨੇ ਲੜਾਈ ਸ਼ੁਰੂ ਕਰ ਦਿੱਤੀ। ਸ੍ਰੀ ਗੰਗਾ ਦੇਵੀ ਤਾਂ ਓਸਨੂੰਵੱਡੀ ਜਿਠਾਣੀ ਸਮਝਕੇ ਕਦੇ ਓਸਦੇ ਸਾਹਮਣੇ ਨਾਂ ਬੋੱਲੀ ਪਰ ਮਾਤਾ ਭਾਨੀ ਜੀ ਓਸਨੂੰ ਬਹੁਤ ਵਰਜਦੀ ਰਹੇ, ਅਤੇ ਓਹ ਨਾ ਹਟੇ, ਇਕ ਦਿਨ ਸ੍ਰੀ ਮਾਤਾ ਗੰਗਾ ਤੇ ਜਨਮ ਮਾਤਾ ਭਾਨੀ ਜੀ ਨੇ ਗੁਰੂ ਅਰਜਨ ਸਾਹਿਬ ਜੀ ਨੂੰ ਲੜਾਈਦਾ ਸਭ ਹਾਲ ਸੁਣਾਕੇ ਆਖਿਆ

ਸਾਨੂੰ ਕਿਸੇ ਹੋਰ ਪਿੰਡ ਭੇਜ ਦਿਓ, ਏਥੇ ਰਾਤ ਦਿਨ ਕਲੇਸ਼ ਰਹਿੰਦਾ ਹੈ । ਉਧਰ ਪ੍ਰਿਥੀਏ ਨੇ ਜਾਇਦਾਦ ਵੰਡਣ ਵਾਸਤੇ ਅਰਜ਼ੀ ਪਾਈ ਹੈ, ਸੁਲਹੀ ਖਾਂ ਏਥੇ ਆਵੇਗਾ ਤਾਂ ਹੋਰ ਕਲੇਸ਼ ਹੋਵੇਗਾ, ਏਸ ਲਈ ਸਾਡਾ ਜਾਣਾ ਹੀ ਹੱਛਾ ਹੈ। ਏਤਨੇ ਨੂੰ ਵਡਾਲੀ ਪਿੰਡ ਦੀ ਸੰਗਤ ਨੇ ਆਕੇ ਅਰਜ਼ ਕੀਤੀ, ਮਹਾਰਾਜ ਆਪ ਸਾਡੇ ਪਿੰਡ ਚੱਲ ਰਹੋ,ਤਾਂ ਗੁਰੂ ਸਾਹਿਬ ਜੀ ਵਾਜਬ ਸਮਝ ਕੇ ਤੇ ਸਿੱਖਾਂ ਦਾ ਪ੍ਰੇਮ ਵੇਖਕੇ ਅੰਮ੍ਰਿਤਸਰੋਂ ਤਿੰਨ ਕੋਹ ਪਰੇ ਵਡਾਲੀ ਪਿੰਡ ਕੁਟੰਬ ਸਮੇਤ ਜਾ ਰਹੇ । ਉਥੋਂ ਦੇ ਚੌਧਰੀ ਭਾਈ ਭਾਗੂ ਨੇ ਗੁਰੂ ਜੀ ਨੂੰ ਆਪਣੇ ਘਰ ਲਿਜਾ ਕਰ ਵੱਖਰੀ ਹਵੇਲੀ ਦੇ ਦਿੱਤੀ ਤੇ ਹੋਰ ਭੀ ਸਾਰਾ ਪਿੰਡ ਸ੍ਰੀ ਮਾਤਾ ਗੰਗਾ ਜੀ ਦੀ ਟਹਿਲ ਵਿੱਚ ਹਾਜ਼ਰ ਰਹਿਣ ਲੱਗਾ। ਉਥੋਂ ਦੀਆਂ ਮਾਈਆਂ ਬੀਬੀਆਂ ਹਰ ਵੇਲੇ ਸ਼ਬਦਾਂ ਦੀ ਘਨਘੋਰ ਕਰਨ ਲਗੀਆਂ, ਫੇਰ ਤਾਂ ਸੰਗਤਾਂ ਭੀ ਉੱਥੇ ਹੀ ਜਾਣ ਲਗ ਪਈਆਂ॥

ਉਧਰ ਵਜ਼ੀਰਖਾਂ ਨੇ ਸੁਲਹੀ ਖਾਂ ਨੂੰ ਕਹਿ ਭੇਜਿਆ ਜਿਸਨੂੰ ਗੁਰੂ ਗੱਦੀਨਸ਼ੀਨ ਕਰ ਗਿਆ ਹੈ ਓਹੋ ਮਾਲਕ ਰਹੇਗਾ। ਏਹ ਹੁਕਮ ਸੁਣਕੇ ਸੁਲਹੀ ਖਾਂ ਪ੍ਰਿਥੀਚੰਦ ਨਾਲ ਟਾਲਾ ਵਾਲਾ ਕਰਕੇ ਪੱਟੀ ਵੱਲ ਗਿਆ, ਤੇ ਪ੍ਰਥੀਚੰਦ ਹਾਰ ਕੇ ਘਰ ਆ ਬੈਠਾ । ਗੁਰੂ ਸਾਹਿਬ ਜੀ ਕਦੇ ਅੰਮ੍ਰਿਤਸਰ ਆ ਜਾਣ ਤੇ ਕਦੇ ਵਡਾਲੀ ਰਹਿਣ, ਪਰ ਸ੍ਰੀ ਮਾਤਾ ਗੰਗਾ ਜੀ ਉੱਥੇ ਹੀ ਰਹੇ ॥

## ਗੁਰੂ ਹਰਿਗੋਬਿੰਦ ਜੀ ਦਾ ਪ੍ਰਗਟ ਹੋਣਾ ਤੇ ਪ੍ਰਿਥੀਏ ਦੇ ਹੱਥ ਕਰਨੇ

ਹਾੜ ਵਦੀ ੧ ਸੰਮਤ ੧੬੫੨ ਬਿਕ੍ਰਮੀ ਨੂੰ ਗੁਰੂ ਅਰਜਨ ਸਾਹਿਬ ਜੀ ਦੇ ਘਰ ਵਡਾਲੀ ਪਿੰਡ ਵਿਖੇ ਗੁਰੂ ਹਰਿਗੋਬਿੰਦ ਜੀ ਪ੍ਰਗਟ ਹੋਏ। ਗੁਰੂ ਜੀ ਨੇ ਬਹੁਤ ਪੁੰਨ ਦਾਨ ਕੀਤਾ ਅਤੇ ਏਸੇ ਉਤਸ਼ਾਹ ਦੇ ਸਮੇਂ ਇਕ ਖੂਹ ਛਿਹੱਟਾ* ਨਾਮ ਜਿਸ ਉਪਰ ਛੀ ਹਰਟ ਚਲਾਏ ਗਏ ਸਨ, ਲਗਾ ਦਿੱਤਾ। ਅਤੇ ਜਿਤਨਾਂ ਆਨੰਦ ਗੁਰੂ ਕੀਆਂ ਸੰਗਤਾਂ ਨੂੰ ਇਸ ਜਨਮ ਦਾ ਹੋਯਾ ਓਤਨਾਂ ਹੀ ਝੂਰੇਵਾਂ ਪ੍ਰਿਥੀਚੰਦ ਤੇ ਓਸ ਦੀ ਇਸਤ੍ਰੀ ਰਾਮਕੌਰ ਨੂੰ ਹੋਯਾ। ਹੁਣ ਪ੍ਰਿਥੀਚੰਦ ਨੇ ਸਾਹਿਬਜ਼ਾਦੇ ਦੇ ਬਿਘਨ ਕਰਨ ਲਈ ਪਹਿਲੇ ਤਾਂ ਮੁਲਾ-ਣਿਆਂ, ਜੋਗੀਆਂ, ਕਹਾਰਾਂ, ਚਮਾਰਾਂ, ਤੇ ਹੋਰ ਦੁਸ਼ਟਾਂ ਤੋਂ ਜਾਦੂ ਟੂਣੇ ਜੰਤ੍ਰ ਮੰਤ੍ਰ ਕਰਾਏ ਤੇ ਮੁੱਠਾਂ ਚਲਾਈਆਂ, ਪਰ ਜਦ ਏਨ੍ਹਾਂ ਤੋਂ ਕੁਛ ਨਾ ਵਿਗੜਿਆ ਤਾਂ ਸੋਭੀ ਨਾਮੇਂ ਦਾਈ ਨੂੰ (ਜੋ ਸ੍ਰੀਮਾਤਾ ਗੰਗਾਜੀ ਪਾਸ ਜਾਇਆ ਕਰਦੀ ਸੀ) ਬਹੁਤ ਰੁਪਜਾ ਦੇਣਾ ਕਰਕੇ ਸਾਹਿਬਜ਼ਾਦੇ ਦੇ ਮਾਰਨ

---

*ਲਿਖਿਆ ਹੈ ਕਿ ਗੁਰੂ ਜੀ ਨੇ ਖੂਹ ਲਗਾਕੇ ਵਰ ਦਿਤਾ ਕਿ ਜਿਸ ਇਸਤ੍ਰੀ ਦੀ ਸੰਤਾਨ ਅਠਰਾਹੇ ਆਦਿਕ ਬੀਮਾਰੀ ਨਾਲ ਮਰ ਜਾਂਦੀ ਹੋਵੇ ਯਾ ਨਾਂ ਹੁੰਦੀ ਹੋਵੇ ਓਹ ਇਕ ਬਰਸ ਹਰ ਮਸਯਾ ਸੰਕ੍ਰਾਂਤ ਛਿਹੱਟੇ ਖੂਹ ਉਪਰ ਇਸ਼ਨਾਨ ਕਰਕੇ "ਆਸਾ ਮਃ ੫ ॥ ਸਾਚੇ ਸਤਿਗੁਰ ਦੀਆ ਭੇਜ। ਚਿਰੁ ਜੀਵਨ ਉਪਜਿਆ ਸੰਜੋਗੁ। ਅਤੇ ਬਿਲਾਵਲ ਮਃ ੫ ॥ ਸਗਲ ਅਨੰਦ ਕੀਆ ਪਰਮੇਸਰ ਆਪਣਾ ਬਿਰਦੁ ਸਮਾਰਿਆ" ਇਨਾਂ ਸਬਦਾਂ ਦੇ ੪੧ ਪਾਠ ਹਰ ਵਾਰੀ ਕਰੇਗੀ ਤਾ ਮਨ ਇਛਜਾ ਫਲ ਪਾਵੇਗੀ ਤੇ ਪੁਤ੍ਰ ਪੈਦਾ ਕਰੇਗੀ ॥

ਲਈ ਭੇਜਿਆ, ਓਹ ਪਾਪਣ ਆਪਣੇ ਥਣਾਂ ਨੂੰ ਵਿਹੁ ਲਾਕੇ ਜਾ ਬੈਠੀ ਤੇ ਬਾਲਕ ਰੂਪ ਗੁਰੂ ਜੀ ਨੂੰ ਕੁੱਛੜ ਚੁੱਕ ਲਿਆ। ਜਦ ਮੰਮਾਂ ਮੂੰਹ ਵਿਚ ਦੇਣ ਲਗੀ ਤਾਂ ਸਾਹਿਬਜ਼ਾਦੇ ਨੇ ਮੰਮਾਂ ਨਾਂ ਚੁੰਘਿਆ ਤੇ ਓਹ ਜ਼ਹਿਰ ਓਸੇ ਨੂੰ ਚੜ੍ਹ ਗਿਆ, ਜਾਂ ਬੇਹੋਸ਼ ਹੋਕੇ ਡਿਗ ਪਈ ਤਾਂ ਮਰਦੀ ਹੋਈ ਪ੍ਰਿਥੀਏ ਦਾ ਪਾਪ ਪ੍ਰਗਟ ਕਰ ਗਈ। ਗੁਰੂ ਸਾਹਿਬ ਤਾਂ ਪਰਮੇਸ਼ੁਰ ਦੀ ਭਾਵੀ ਪਰ ਸ਼ਾਕਰ ਰਹਿਕੇ ਚੁਪ ਕਰਰਹੇ,ਪਰਪ੍ਰਿਥੀਏਨੇ ਉਲਟਾਓਸਦਾਈਦੇ ਵਾਰਸੀਆਂ ਤੋਂ ਖੂਨ ਦਾ ਦਾਵਾ ਗੁਰੂ ਸਾਹਿਬ ਪਰ ਕਰਵਾ ਦਿਤਾ ਤੇ ਮੁਕਦਮਾ ਭੀ ਓਸੇ ਸੁਲਹੀ ਖਾਂ ਹਾਕਮ ਪਾਸ ਲੈਗਿਆ ਜਿਸ ਨੂੰ ਬਹੁਤ ਸਾਰੀ ਵੱਢੀ ਦੇਕੇ ਪ੍ਰਿਥੀਚੰਦ ਨੇ ਅਪਣਾ ਬਣਾ ਰਖਿਆ ਸੀ। ਪ੍ਰਿਥੀਚੰਦ ਨੇ ਏਧਰ ਦਾ ਝਗੜਾ ਖੜਾ ਕੀਤਾ ਤੇ ਓਧਰ ਇਕ ਡਾਇਣ ਮੰਗਵਾਕੇ ਸਾਹਿਬਜ਼ਾਦੇ ਦਾ ਕਾਲਜਾ ਕੱਢਣ ਲ ਈ ਭੇਜੀ। ਓਸ ਡਾਇਣ ਨੇ ਪੈਂਚ ਦੇ ਪੁੱਤ੍ਰ ਦਾ ਕਲੇਜਾ (ਜੋ ਰਾਹ ਵਿਚ ਖੇਡਦਾ ਸੀ) ਕੱਢ ਲਿਆ। ਜੱਟਾਂ ਨੇ ਓਸਨੂੰ ਫੜ ਲਿਆ ਤੇ ਜਾਂ ਖੁਰਚਣੇ ਤਪਾ ੨ ਕੇ ਓਸਨੂੰ ਮਾਰੇ ਤਾਂ ਓਸਨੇ ਭੀ ਪ੍ਰਿਥੀਏ ਦੀ ਕਰਤੂਤ ਸਾਰੀ ਪ੍ਰਗਟ ਕੀਤੀ, ਓਹ ਡਾਇਣ ਓਥੇ ਹੀ ਮਾਰੀਦੀ ਮਾਰੀਦੀ ਮਰ ਗਈ। ਪ੍ਰਿਥੀਆ ਏਸ ਖੂਨ ਨੂੰ ਭੀ ਗੁਰੂ ਜੀ ਵੱਲ ਲਿਆਧਾ ਚਾਹੁੰਦਾ ਸੀ, ਪਰ ਕਿਸੇ ਨੇ ਓਸਦੀ ਗੱਲ ਨਾ ਸੁਣੀ। ਸਗੋਂ ਪਹਿਲੇ ਖੂਨ ਦਾ ਮੁਕਦਮਾ ਭੀ ਅਦਾਵਤੀ ਸਮਝਕੇ ਸੁਲਹੀ ਖਾਂ ਨੂੰ ਖਾਰਜ ਹੀ ਕਰਨਾ ਪਿਆ॥

ਜਦ ਸਾਹਿਬਜ਼ਾਦਾ ਜੀ ਦੋ ਬਰਸ ਦੇ ਹੋਏ ਤਾਂ ਗੁਰੂ ਜੀ ਫੇਰ ਕੁਟੰਬ ਸਮੇਤ ਸ੍ਰੀ ਅੰਮ੍ਰਿਤਸਰ ਜੀ ਆਗਏ, ਤਾਂ ਪ੍ਰਿਥੀਚੰਦ ਨੇ ਇਕ ਸਪਾਧੇ ਤੋਂ ਗੁਰੂ ਹਰਿ ਗੋਬਿੰਦ ਜੀ ਅਗੇ ( ਜਿਥੇ ਓਹ ਖੇਡ ਰਹੇ ਸੇ ) ਜ਼ਹਿਰੀ ਸੱਪ ਛਡਵਾ ਦਿਤਾ, ਪਰ ਏਹ ਨਾ ਸੋਚਿਆ "ਜਿਸੁ ਰਾਖੈ ਤਿਸੁ ਕੋਇ ਨ ਮਾਰੈ" । ਸੱਪ ਨੂੰ ਦੇਖਕੇ ਲੜਕਿਆਂ ਨੇ ਰੌਲਾ ਪਾਇਆ ਤੇ ਸਾਹਿਬਜ਼ਾਦੇ ਨੇ ਸੱਪ ਦਾ ਸਿਰ ਪਕੜ ਕੇ ਅਜੇਹਾ ਜ਼ਮੀਨ ਨਾਲ ਘਸਾਇਆ ਜੋ ਓਹ ਮਰ ਹੀ ਗਿਆ। ਪਰ ਪ੍ਰਿਥੀਏ ਹੈਂਸਿਆਰੇ ਨੂੰ ਫੇਰ ਭੀ ਸਬਰ ਨਾ ਆਯਾ ਤੇ ਇਕ ਦੁਨੀਚੰਦ ਨਾਮ ਬਿਪਰ ਜੋ ਸਾਹਿਬਜ਼ਾਦੇ ਦਾ ਖਿਡਾਵਾ ਸੀ (ਤੇ ਜਿਸਦੀ ਪਾਲਣਾ ਗੁਰੂ ਸਾਹਿਬ ਕਰਦੇ ਸੇ) ਓਸਨੂੰ ਪੰਜ ਸੌ ਰੁਪਯਾ ਦੇਣਾ ਕਰਕੇ ਪਾਪੀ ਬਣਾਯਾ। ਓਹ ਦੁਸ਼ਟ ਜਦ ਦਹੀਂ ਵਿਚ ਖੰਡ ਦੇ ਬਹਾਨੇ ਸੰਖੀਆ ( ਜੋ ਪ੍ਰਿਥੀ ਚੰਦ ਨੇ ਲਿਆ ਦਿਤਾ ਸੀ)ਪਾਕੇ ਖੁਵਾਉਣ ਲੱਗਾ ਤਾਂ ਸਾਹਿਬਜ਼ਾਦੇ ਨੇ ਚੀਕ ਮਾਰੀ ਤੇ ਗੁਰੂ ਸਾਹਿਬ ਆ ਗਏ ਜਾਂ ਗੁਰੂ ਜੀ ਆਪਣੇ ਕੁੱਛੜ ਚੁਕਕੇ ਖੁਆਉਂਣ ਲੱਗੇ ਤਾਂ ਭੀ ਸਾਹਿਬ-ਜ਼ਾਦੇ ਨੇ ਨਾ ਛਕਿਆ, ਜਾਂ ਗੁਰੂ ਜੀ ਨੇ ਓਹੋ ਦਹੀਂ ਕੁੱਤੇ ਨੂੰ ਪਾਈ ਤਾਂ ਓਹ ਥੋੜੇ ਜੇਹੇ ਚਿਰ ਵਿਚ ਲੋਟ ਪੋਟ ਹੋਗਿਆ। ਫੇਰ ਦੂਜੇ ਕੁੱਤੇ ਨੂੰ ਦਹੀਂ ਪਾਈ ਤਾਂ ਓਹ ਭੀ ਮਰ ਗਿਆ ਜਿਸਤੇ ਪੂਰਾ ਸ਼ੱਕ ਹੋਗਿਆ। ਏਹ ਕੌਤਕ ਦੇਖਕੇ ਭਾਈ ਗੁਰਦਾਸ ਆਦਕ ਸਿੱਖਾਂ ਨੇ ਓਸ ਬਿਪਰ ਨੂੰ ਡਾੜਕੇ ਪੁੱਛਯਾ ਤਾਂ ਓਸਨੇ ਸਭ ਹਾਲ ਕਹਿ ਸੁਣਾਯਾ,

ਜਿਸਨੂੰ ਸੁਣਕੇ ਸਭ ਲੋਗ ਬੁਰੇ ਦੇ ਕਰਨ ਵਾਲਿਆਂ ਨੂੰ ਧ੍ਰਿਗ ਧ੍ਰਿਗ ਕਹਿਨ ਲਗੇ। ਉਸੇ ਦਿਨ ਤੋਂ ਉਸ ਬਿਪਰ ਨੂੰ ਅਜੇਹਾ ਗਮ ਦਾ ਸੂਲ ਉਠਿਆ ਜੋ ਤੜਫ ਤੜਫ ਕੇ ਮਰ ਹੀ ਗਿਆ, ਏਸ ਪਰ ਗੁਰੂ ਜੀ ਨੇ ਸ਼ਬਦ ਉਚਾਰਿਆ:—

## ਭੈਰਉ ਮਹਲਾ ੫

ਲੇਪੁ ਨ ਲਾਗੋ ਤਿਲਕਾਮੂਲਿ॥ ਦੁਸਟੁ ਬ੍ਰਾਹਮਣੁ ਮੂਆ ਹੋਇਕੈ ਸੂਲ ॥ ੧ ॥ ਹਰਿ ਜਨ ਰਾਖੇ ਪਾਰਬ੍ਰਹਮਿ ਆਪਿ ॥ ਪਾਪੀ ਮੂਓ ਗੁਰ ਪ੍ਰਤਾਪਿ ॥ ੧ ॥ ਰਹਾਉ ॥ ਅਪਣਾ ਖਸਮੁ ਜਨਿ ਆਪਿ ਧਿਆਇਆ ॥ ਇਆਣਾ ਪਾਪੀ ਓਹੁ ਆਪ ਪਚਾਇਆ॥੨॥ ਪ੍ਰਭ ਮਾਤ ਪਿਤਾ ਆਪਣੇ ਦਾਸ ਕਾ ਰਖਵਾਲਾ ॥ ਨਿੰਦਕ ਕਾ ਮਾਥਾ ਈਹਾਂ ਊਹਾਂ ਕਾਲਾ ॥ ੩ ॥ ਜਨ ਨਾਨਕ ਕੀ ਪਰਮੇਸਰਿ ਸੁਣੀ ਅਰਦਾਸਿ ॥ ਮਲੇਛੁ ਪਾਪੀ ਪਚਿਆ ਭਇਆ ਨਿਰਾਸੁ ॥ ੪ ॥

## ਪ੍ਰਿਥੀਚੰਦ ਨੇ ਹੇਹਰ ਪਿੰਡ ਤੇ ਤੀਰਥ ਰਚਣਾ

ਜਦ ਅੰਮ੍ਰਿਤਸਰ ਵਿਚ ਪ੍ਰਿਥੀਏ ਦੀ ਨਿਰਾਦਰੀ ਹੋਈ ਤੇ ਏਹਨਾਂ ਕੁਕਰਮਾਂ ਤੋਂ ਲੋਗ ਓਸਨੂੰ ਕੁਲ ਘਾਤੀ ਪਾਪੀ, ਨਿੰਦਕ, ਮੀਣਾ, ਬਾਲ ਦ੍ਰੋਹੀ ਦੱਸਣ ਲਗੇ ਤੇ ਮਹਾਂਦੇਵ ਨੇ ਭੀ ਦਿਲੋਂ ਲਾਹ ਦਿਤਾ ਤਾਂ ਪ੍ਰਿਥੀਆ ਸ਼ਰ-ਮਿੰਦਾ ਹੋਕੇ ਹੇਹਰ ਪਿੰਡ ਆਪਣੇ ਸਾਹੁਰੇ ਘਰ ਜਾ ਰਿਹਾ।

ਏਥੇ ਏਸਨੇ ਸੁਲਹੀ ਨਾਲ ਮਿਲਕੇ ਬਹੁਤ ਜ਼ਮੀਨ ਤੇ ਖੂਹ ਅਰ ਮਕਾਨ ਆਪਣੇ ਬਣਾ ਲਏ ਅਤੇ ਅੰਮ੍ਰਿਤਸਰ ਦੀ ਸ਼ਕਲ ਦਾ ਤੀਰਥ ਰਚਨਾ ਅਰੰਭ ਦਿੱਤਾ । ਨਾਲੇ ਚਿਪੇ ਚੋਰ ਵਾਂਙ ਖਿਝਕੇ ਹਾਕਮਾਂ ਪਾਸ ਫਿਰਨ ਲਗਾ। ਭਲਾ ਹਾਕਮ ਬਿਨਾਂ ਕਿਸੇ ਕਾਰਨ ਕੀ ਕਰ ਸਕਦੇ ਸੇ? ਗੁਰੂ ਸਾਹਿਬ ਨੇ ਜੋ ਸਦਾ ਕ੍ਰਿਪਾਲੂ ਸੇ, ਪ੍ਰਿਥੀਏ ਨੂੰ ਆਪ ਤੋਂ ਵੱਡਾ ਸਮਝ ਕੇ ਓਸਨੂੰ ਨਾਰਾਜ਼ ਨਾ ਕਰਨਾ ਚਾਹਿਆ ਤੇ ਓਸਦੀਆਂ ਸਭ ਬੁਰਿਆਈਆਂ ਨੂੰ ਮਨੋਂ ਵਿਸਾਰ ਕੇ ਭਾਈ ਗੁਰਦਾਸ ਜੀ ਨੂੰ ਓਸ ਵਲ ਚੇਹਰ ਭੇਜਿਆ ਕਿ ਜਾਕੇ ਅੰਮ੍ਰਿਤਸਰ ਲੈ ਆਵੇ। ਭਾਈ ਗੁਰ-ਦਾਸ ਜੀ ਨੇ ਜਾਕੇ ਪ੍ਰਿਥੀਏ ਨੂੰ ਬਹੁਤ ਸਮਝਾਯਾ, ਪਰ ਓਸਨੇ ਸਗੋਂ ਉਲਟਾ ਭਾਈ ਗੁਰਦਾਸ ਜੀ ਨੂੰ ਕੁਵਾਕ ਬਚਨ ਬੋਲਿਆ, ਜਿਸ ਪਰ ਭਾਈ ਜੀਨੇ ਓਸਦੇ ਪ੍ਰਥਾਇ ਬਾਣੀ ਰਚੀ, ਜਿਸ ਵਿੱਚ ਮੀਣਿਆਂ ਦੀ ਤੇ ਕ੍ਰਿਤਘਣਾਂ ਦੀ ਨਖੇਧੀ ਹੈ ॥

ਪ੍ਰਿਥੀ ਚੰਦ ਜਦ ਫਿਰ ਫਿਰ ਕੇ ਥਕ ਗਿਆ ਤੇ ਕੁਛ ਨਾਂ ਬਣਿਆਂ ਤਾਂ ਅੰਮ੍ਰਿਤਸਰ ਦੀ ਸ਼ਕਲ ਦਾ ਤਲਾਉ ਬਣਵਾਕੇ ਓਸਦਾ ਨਾਮ ਦੂਖ ਨਿਵਾਰਨ ਧਰਿਆ ਤੇ ਦੇਸ ਪਰਦੇਸ ਵਿੱਚ ਚਿੱਠੀਆਂ ਭੇਜਕੇ ਏਹ ਮਸ਼ਹੂਰ ਕੀਤਾ ਕਿ ਗੁਰੂ ਨਾਨਕ ਸਾਹਿਬ ਨੇ ਮੈਨੂੰ ਦਰਸ਼ਨ ਦਿੱਤਾ ਹੈ,ਸੋ ਓਨ੍ਹਾਂ ਦੇ ਹੁਕਮ ਨਾਲ ਏਹ ਤੀਰਥ ਸੱਚਾ ਦੂਖ ਨਿਵਾ-ਰਨ ਸਤਜੁਗ ਦੇ ਸਮੇਂ ਦਾ ਪ੍ਰਗਟ ਕੀਤਾ ਹੈ, ਹਜ਼ਾਰ ਜਨਮ ਦੇ ਪਾਪ ਏਥੇ ਇਸ਼ਨਾਨ ਕਰਨ ਨਾਲ ਦੂਰ ਹੁੰਦੇ

ਹਨ। ਏਸੇ ਤਰ੍ਹਾਂ ਸੱਚ ਝੂਠ ਬੋਲਕੇ ਅਤੇ ਬਨਾਉਟੀ ਮਸੰਦ ਬਣਾਕੇ ਯਾ ਮਸੰਦਾਂ ਨੂੰ ਲਾਲਚ ਦੇਕੇ ਲੋਗਾਂ ਨੂੰ ਆਪਣੀ ਵੱਲ ਫੇਰਨਾ ਚਾਹਿਆ ਪਰ "ਕੂੜ ਨਿਖੁਟੇ ਨਾਨਕਾ ਓੜਕ ਸਚ ਰਹੀ" ਕੁਛ ਲੋਕ ਝੁਕ ਕੇ ਹਟਦੇ ਹਟਦੇ ਹਟ ਗਏ। ਜਦ ਕੁਛਕ ਚਿਰ ਪ੍ਰਿਥੀਏ ਵੱਲ ਸੰਗਤ ਝੁਕ ਪਈ ਸੀ ਤਾਂ ਓਥੋਂ ਦਾ ਬ੍ਰਿਤਾਂਤ ਸੁਣਕੇ ਗੁਰੂ ਜੀ ਬੋਲੇ, ਭਾਈ ਸਿੱਖੋ! ਸੱਚੇ ਅਤੇ ਝੂਠੇ ਤੀਰਥਦਾਨਿਆਉਂ ਆਪੇ ਕਰਤਾਰ ਕਰੇਗਾ। ਪ੍ਰਿਥੀਚੰਦ ਨੇ ਸ੍ਰੀ ਗੁਰੂ ਰਾਮਦਾਸ ਜੀ ਦੀ ਬਰਾਬਰੀ ਕਰਨੀ ਚਾਹੀ ਹੈ ਸੋ ਤਾਲ ਵਿਚ ਜਲ ਨਾ ਰਹੇਗਾ ਤੇ ਪ੍ਰਿਥੀਚੰਦਨੇ ਬਿੱਲੀ ਤਾਂ ਬਨਾ ਲਈ ਹੈ ਪਰ ਮਿਆਊਂ ਕੌਣ ਕਰੇਗਾ? ਆਤਮਕ ਸ਼ਕਤੀ ਕਿੱਥੋਂ ਆਵੇਗੀ ? ਸੋ ਪ੍ਰਿਥੀਏ ਨੇ ਅਨੇਕ ਉਪਾਵ ਕੀਤੇ ਪਰ ਓਸ ਤਲਾਉ ਵਿੱਚ ਜਲ ਨਾ ਠਹਰਿਆ ਹੁਣ ਤਕ ਸੁੱਕਾ ਹੀ ਪਿਆ ਹੈ। ਪ੍ਰਿਥੀਚੰਦ ਵਾਂਙ ਵਟਾਲੇ ਸ਼ਹਿਰ ਜੋਗੀਆਂ ਦੇ ਚੇਲੇ ਭੰਡਾਰੀ ਖੱਤ੍ਰੀਆਂ ਨੇ ਭੀ ਅੰਮ੍ਰਿਤਸਰ ਦੀ ਰੀਸ ਕੀਤੀ ਤੇ ਏਹੋ ਜਿਹਾ ਤਲਾਉ ਬਨਾਯਾ, ਪਰ ਓਸਦਾ ਇਕ ਪਾਸਾ ਢੱਠਾ ਹੀ ਰਹਿੰਦਾ ਹੈ ਤੇ ਨਾ ਹੀ ਮੰਨਤ ਪੂਜਾ ਹੁੰਦੀ ਹੈ॥

## ਗੁਰੂ ਅਰਜਨ ਸਾਹਿਬ ਜੀ ਦਾ ਫੇਰ ਲਾਹੌਰ ਜਾਣਾ

ਸੰ: ੧੬੫੬ ਬਿ: ਨੂੰ ਪ੍ਰਿਥੀ ਚੰਦ ਨੇ ਜੋ ਤਾਹਰਬੇਗ ਖਾਂ ਲਾਹੌਰ ਦੇ ਸੂਬੇਦਾਰ ਪਾਸ ਆਪਣੀ ਜਾਇਦਾਦ ਤੇ

ਸਿੱਖੀ ਵੰਡਾਉਣ ਵਾਸਤੇ ਅਰਜੀ ਦਿੱਤੀ ਹੋਈ ਸੀ ਓਸ ਉਤੇ ਨਾਜ਼ਮ ਲਾਹੌਰ ਨੇ ਗੌਰ ਕਰਕੇ ਲਾਹੌਰ. ਦੇ ਵਡੇ ਵੱਡੇ ਆਦਮੀਆਂ ਨੂੰ ਜੋ ਗੁਰੂ ਜੀ ਦੇ ਸੇਵਕ ਸੇ, ਉਨ੍ਹਾਂ ਨੂੰ ਆਖਿਆ ਕਿ ਤੁਸੀਂ ਗੁਰੂ ਸਾਹਿਬ ਨੂੰ ਲਾਹੌਰ ਬੁਲਾਕੇ ਏਹਨਾਂ ਦਾ ਝਗੜਾ ਨਿਬੇੜ ਦਿਓ, ਕਿਉਂਕਿ ਗੁਰਾਂ ਪੀਰਾਂ ਦਾ ਝਗੜਾ ਸਾਡੇ ਪਾਸ ਆਉਣਾ ਠੀਕ ਨਹੀਂ। ਗੁਰੂ ਅਰਜਨ ਸਾਹਿਬ ਜੀ ਗੱਦੀ ਬੈਠਕੇ ਲਾਹੌਰ ਨਹੀਂ ਗਏ ਸੇ, ਏਸ ਵਾਸਤੇ ਲਾਹੌਰੀ ਸੰਗਤ ਤਾਂ ਅਗੇ ਹੀ ਗੁਰਾਂ ਦੇ ਦਰਸ਼ਨ ਨੂੰ ਬਹੁਤ ਚਾਹੁੰਦੀ ਸੀ, ਬੜੇ ਪ੍ਰੇਮ ਤੇ ਸ਼ਰਧਾ ਨਾਲ ਗੁਰੂਜੀ ਨੂੰ ਆਕੇ ਲਾਹੌਰ ਲੈ ਗਈ, ਜਿੱਥੇ ਡੱਬੀ ਬਾਜ਼ਾਰ ਵਿੱਚ ਗੁਰੂ ਕੀ ਬਾਉਲੀ ਹੁਣ ਹੈ ਓਸ ਸਮੇਂ ਏਥੇ ਕਰਮਚੰਦ.ਧਰਮਚੰਦ, ਬਹਿਲ ਖਤ੍ਰੀਆਂ ਦੀ ਧਰਮਸਾਲਾ ਸੀ, ਓਥੇ ਗੁਰੂ ਜੀ ਨੂੰ ਉਤਾਰਿਆ ਤੇ ਸਭ ਲੋਕ ਸੇਵਾ ਕਰਨ ਲਗੇ। ਗੁਰੂ ਜੀ ਦਾ ਆਗਮਨ ਸੁਣਕੇ ਸਾਰੇ ਸ਼ਹਿਰਨੇ ਖੁਸ਼ੀ ਮਨਾਈ ਤੇ ਨਰਨਾਰੀ ਸਭ ਦਰਸ਼ਨ ਨੂੰ ਆਏ ਤੇ ਜਥਾ ਜੋਗ ਭੇਟਾ ਚੜ੍ਹਾਈ। ਪੀਰ ਮੀਆਂਮੀਰ ਸ਼ਾਹ ਹੁਸੈਨ ਆਦਿਕ ਤੁਰਕ ਫਕੀਰਤੇ ਸ਼ੰਭੂ ਨਾਥ,ਰਾਮਦਾਸ,ਛੱਜੂ,ਪੀਲੋ,ਕਾਨ੍ਹਾ ਆਦਿਕ ਹਿੰਦੂਭਗਤ ਸੰਤ ਆਏ ਦਰਸ਼ਨ ਪਾਏ ਅਤੇ ਉਤ੍ਰ ਪ੍ਰਸ਼ਨ ਕਰਕੇ ਆਨੰਦ ਹੋਏ, ਹਰ ਵੇਲੇ ਸਤਸੰਗ ਚਰਚਾ ਦਾ ਪਰਚਾ ਰਹਿਣ ਲਗਾ। ਗੁਰੂ ਸਾਹਿਬ ਕਦੇ ਤਾਂ ਅਪਣੇ ਵੱਡਜਾਂ ਦੀ ਧਰਮਸਾਲਾ(ਜਿਥੇ ਹੁਣ ਗੁਰੂ ਰਾਮਦਾਸ ਜੀ ਦੇ ਜਨਮ ਅਸਥਾਨ ਤੋਂ ਪੂਰਬ ਵਲ ਇਕ ਖੂਹ ਬਿਨਾ

ਪੌੜੀਆਂ ਤੋਂ ਜਿਸਦਾ ਗੁਰੂਕੀ ਬਾਉਲੀ ਨਾਮਹੈ)ਜਾ ਬੈਠਦੇ ਅਤੇ ਕਦੇ ਕਦੇ ਆਪਣੇ ਦੀਵਾਨ ਖਾਨੇ* ਜੋ ਜਨਮ ਅਸਥਾਨ ਥੀਂ ਪੱਛਮ ਵਲ ਖੁਦਾ ਸਿੰਘ ਦੀ ਧਰਮ-ਸਾਲਾ ਦੇ ਪਾਸ ਹੈ ਜਾ ਬਿਰਾਜਦੇ । ਸਤਸੰਗ ਦਰਸ਼ਨ ਕਰਕੇ ਸਤਸੰਗੀ ਪੁਰਸ਼ ਲਾਭ ਲੈਂਦੇ । ਜਦ ਨਾਜ਼ਮ ਦੇ ਹੁਕਮ ਅਨੁਸਾਰ ਭਾਈ ਜਗਤੇ, ਬਹਿਲਮਲ, ਦਾਸਮਲ, ਨਜ਼ਾਮਦੀਨ ਆਦਿਕ ਰਈਸਾਂ ਨੇ ਪ੍ਰਿਥੀਚੰਦ ਨੂੰ ਫੈਸਲੇ ਵਾਸਤੇ ਬੁਲਾਯਾ ਤਾਂ ਓਹ ਸੁਲਹੀ ਖਾਂ ਦੀ ਸਲਾਹ ਮੰਨਕੇ ਨਾਂ ਆਯਾ, ਏਸੇ ਲਈ ਹਾਕਮ ਨੇ ਓਸ ਦੀ ਅਰਜ਼ੀ ਖਾਰਜ ਕਰ ਛੱਡੀ ॥

## ਲਾਹੌਰ ਦੀ ਬਾਉਲੀ ਲਗਾਉਣੀ

ਗੁਰੂ ਅਰਜਨ ਸਾਹਿਬਜੀਦੇ ਲਾਹੌਰ ਜਾਣ ਸਮੇਂ ਇਕ ਵੱਡਾ ਅਧਿਭੁਤ ਝਗੜਾ ਹੋ ਰਿਹਾ ਸੀ । ਇਕ ਬੁਖਾਰੇ ਦਾ ਪਠਾਣ ਮੁਹਿੰਮ ਉਤੇ ਜਾਣ ਲਗਾ, ਛੇਤੀ ਨਾਲ ਇਕ ਸੌ ਬਤਾਲੀ ਮੋਹਰਾਂ ਦਾ ਬਟੂਆ ( ਜੋ ਓਸਨੇ ਕਈ ਬਰਸਾਂ ਵਿਚ ਇਕੱਤ੍ਰ ਕੀਤੀਆਂ ਸਨ ) ਛੱਜੂ ਭਗਤ ਪਾਸ ਅਮਾਨਤ ਰੱਖ ਗਿਆ । ਓਦੋਂ ਹੀ ਛੱਜੂ ਨੇ ਆ ਕੇ

---

*ਦੀਵਾਨ ਖਾਨਾ ਬਹੁਤ ਰੌਣਕ ਤੇ ਸਤਸੰਗ ਵਾਲਾ ਅਸਥਾਨ ਸੀ, ਪਰ ਗ੍ਰਿਹਸਤੀ ਕਲਾਲ ਪੁਜਾਰੇ ਦੇ ਕਬਜ਼ੇ ਆਕੇ ਭੈੜੀ ਦਸ਼ਾ ਵਿਚ ਰਹਿੰਦਾ ਹੈ। ਇਕ ਦਾ ਕੀ ਦੋਸ਼ ਹੈ ਗੁਰਦੁਆਰੇ ਦੇ ਬਹੁਤੇ ਪੁਜਾਰੀਆਂ ਨੇ ਜੱਦੀ ਵਿਰਾਸਤਾਂ ਤੇ ਮੌਰੂਸੀ ਮੰਨ ਰੱਖੀਆਂ ਹਨ, ਧਰਮ ਅਸਥਾਨ ਸਭਦੇ ਆਰਾਮ ਜੋਗ ਨਹੀਂ ਰਹੇ। ਪੁਜਾਰੀ ਲੋਗ ਬਿਨਾਂ ਆਪਣੇ ਸਾਕ ਸੰਬੰਧ ਮਿਤ੍ਰ ਮੇਲੀ ਤੋਂ ਹੋਰ ਅਭ੍ਯਾਗਤ ਸਾਧ ਸਿਖ ਨੂੰ ਰੋਟੀ ਕਪੜਾ ਦੇਣਾਂ ਤਾਂ ਕਿਨਾਰੇ ਰਿਹਾ ਇਕ ਚਟਾਈ ਭੀ ਨਹੀਂ ਦਿੰਦੇ ॥

ਦੁਕਾਨ ਖੋਲ੍ਹੀ ਸੀ, ਅਜੇ ਗੁਮਾਸ਼ਤਾ ਭੀ ਲਿਖਣ ਵਾਲਾ ਕੋਈ ਨਹੀਂ ਆਯਾ ਸੀ। ਛੱਜੂ ਓਸ ਬਟੂਏ ਨੂੰ ਸੰਦੂਕ ਵਿਚ ਜੋ ਵੱਡਾ ਸਾਰਾ ਤੇ ਅਨੇਕ ਖਾਨਿਆਂ ਵਾਲਾ ਪਿਆ ਸੀ,ਸਿੱਟ ਕੇ ਦਰਯਾ ਉਤੇ ਨ੍ਹਾਉਣ ਚਲਾ ਗਿਆ ਤੇ ਲਿਖਣਾ ਭੁੱਲ ਗਿਆ। ਜਾਂ ਕਈ ਮਹੀਨੇ ਪਿੱਛੋਂ ਪਠਾਣ ਨੇ ਆਕੇ ਮੋਹਰਾਂ ਮੰਗੀਆਂ ਤਾਂ ਅਮਾਨਤ ਦੀ ਵਹੀ ਵਿਚ ਓਸਦਾ ਨਾਮ ਨਾ ਹੋਣੇ ਕਰ ਛੱਜੂ ਨੇ ਜਵਾਬ ਦਿੱਤਾ, ਪਠਾਣ ਲੜਨ ਲਗਾ ਤਾਂ ਬਾਜ਼ਾਰ ਦੇ ਲੋਗ ਛੱਜੂ ਦੀ ਨਿੰਦਾ ਕਰਨ ਲਗੇ ਤੇ ਆਖਣ ਲਗੇ ਭਗਤ ਜਗਤ ਨੂੰ ਠੱਗਣ ਵਾਸਤੇ ਹੀ ਹੁੰਦੇ ਹਨ। ਓੜਕ ਜਦ ਪਠਾਣ ਨੇ ਤਾਹਰ ਬੇਗ ਖਾਂ ਲਾਹੌਰੀ ਸੂਬੇ ਪਾਸ ਜਾ ਕੇ ਫਰਿਆਦ ਕੀਤੀ ਤਾਂ ਓਸਨੇ ਦੋਹਾਂ ਦੇ ਹੱਥ ਕੜਾਹੀ ਵਿਚ ਪਾ ਦੇਣ ਦਾ ਹੁਕਮ ਦਿੱਤਾ, ਸਭ ਪੰਚਾਇਤ ਕੱਠੀ ਕਰਕੇ ਕੜਾਹੀ ਤੇਲ ਦੀ ਤਾਈ ਗਈ। ਪਠਾਣ ਨੇ ਕਈਆਂ ਪੀਰਾਂ ਫਕੀਰਾਂ ਦੀਆਂ ਸੁੱਖਣਾਂ ਸੁਖੀਆਂ ਤੇ ਛੱਜੂ ਨੇ ਕੇਵਲ ੧।) ਗੁਰੂ ਜੀ ਦਾ ਸੁਖਿਆ। ਜਾਂ ਹੱਥ ਪਾਏ ਤਾਂ ਪਠਾਣ ਦਾ ਹੱਥ ਸੜ ਗਿਆ ਤੇ ਛੱਜੂ ਦਾ ਨਾਂ ਸੜਿਆ। ਓਸ ਸਮੇਂ ਏਸੇ ਤਰਾਂ ਦੇ ਨਿਆਉਂ ਹੋਯਾ ਕਰਦੇ ਸੇ। ਫੇਰ ਤਾਂ ਸਭ ਲੋਕ ਛੱਜੂ ਦੀ ਉਸਤਤੀ ਕਰਨ ਲਗੇ, ਤਾਂ ਛੱਜੂ ਭਗਤ ਦੁਕਾਨ ਉਤੇ ਬੈਠ ਕੇ ਖਾਕ ਦੀਆਂ ਮੁੱਠੀਆਂ ਭਰ ਭਰ ਉਡਾਉਣ ਲਗ ਪਿਆ, ਲੋਗਾਂ ਨੇ ਪੁੱਛਿਆ ਤਾਂ ਓਨ ਆਖਣਾ, ਏਹ ਲੋਕਾਂ ਦੀ ਨਿੰਦਾ ਤੇ ਉਸਤਤੀ ਦੇ ਸਿਰ ਪਾਉਨਾ ਹਾਂ।

ਜਦ ਦਿਵਾਲੀ ਆਈ, ਛੱਜੂ ਨੇ ਦੁਕਾਨ ਦੀ ਸਫਾਈ ਕੀਤੀ ਤਾਂ ਓਸ ਸਮੇਂ ਸੰਦੂਕ ਵਿਚੋਂ ਬਟੂਆ ਭੁੱਲਿਆ ਹੋਯਾ ਨਿਕਲ ਆਯਾ। ਛੱਜੂ ਭਗਤ ਆਪਣੀ ਭੁੱਲ ਉਤੇ ਬਹੁਤ ਪਛਤਾਇਆ ਅਤੇ ਇਕ ਦੁਸ਼ਾਲਾ ਸੌ ਰੁਪਯਾ ਨਕਦ ਆਪਣੇ ਪਾਸੋਂ ਦੇਣ ਲਈ ਬਟੂਏ ਸਮੇਤ ਮੇਲਾ ਕਰਕੇ ਪਠਾਣ ਪਾਸ ਗਿਆ ਤੇ ਅੱਗੇ ਰੱਖ ਕੇ ਮਾਫੀ ਮੰਗੀ। ਪਠਾਣ ਨੇ ਕੁਛ ਨਾ ਲੀਤਾ, ਨੇਤ੍ਰ ਭਰ ਕੇ ਆਖਿਆ ਖੁਦਾ ਅਤੇ ਸਚ ਧਰਮ, ਕੋਈ ਚੀਜ਼ ਨਹੀਂ, ਜੇ ਹੁੰਦਾ ਤਾਂ ਮੇਰਾ ਹੱਥ ਕਜੋਂ ਸੜਦਾ। ਤਾਂਤੇ ਹੁਣ ਕਲਜੁਗ ਵਿਚ ਝੂਠ ਹੀ ਪੁਗਦਾ ਹੈ। ਛੱਜੂ ਰੱਖੇ ਨਾਹੀਂ, ਪਠਾਣ ਲਏ ਨਾਹੀਂ। ਓੜਕ ਏਹ ਝਗੜਾ ਨਾਜ਼ਮ ਨੇ ਗੁਰੂ ਅਰਜਨ ਜੀ ਪਾਸ ਭੇਜ ਦਿੱਤਾ। ਪਠਾਣ ਨੇ ਗੁਰੂ ਜੀ ਅਗੇ ਸਵਾਲ ਕੀਤਾ ਪਰਮੇਸ਼੍ਰ ਹੈ ਯਾ ਨਹੀਂ ? ਜੇ ਹੈ ਤਾਂ ਨਿਆਇਕਾਰੀ ਹੈ ਜਾਂ ਬੇ ਇਨਸਾਫੀ ? ਗੁਰੂ ਜੀ ਬੋਲੇ ਪ੍ਰਮੇਸ਼ਰ ਤਾਂ ਨਿਆਇਕਾਰੀ ਹੈ, ਪਰ ਤੈਂ ਉਸ ਉਪਰ ਭਰੋਸਾ ਨਹੀਂ ਰੱਖਿਆ? ਪੀਰਾਂ ਫਕੀਰਾਂ ਦੇ ਪਿਛੇ ਲਗ ਪਿਆ ਤੇ ਕਈ ਪੀਰ ਮਨਾਏ, ਪਰ ਛੱਜੂ ਨੇ ਇਕ ਰੱਬ ਉਤੇ ਹੀ ਭਰੋਸਾ ਰੱਖਿਆ। ਤੇਰਾ ਮਨ ਕਦੇ ਕਿਸੇ ਪੀਰ ਵਲ ਜਾਂਦਾ ਸੀ ਤੇ ਕਦੇ ਕਿਸੇ ਫਕੀਰ ਵਲ ਜਾਂਦਾ ਸੀ, ਸੋ ਡੋਲਦਾ ਰਹਿਣ ਕਰਕੇ ਸੜ ਗਿਆ, ਛੱਜੂ ਦਾ ਮਨ ਇਕ ਦੇ ਭਰੋਸੇ ਇਸਥਿਤ ਰਿਹਾ ਤਾਂ ਹਥ ਨਾਂ ਸੜਿਆ ਜਿਵੇਂ ਨਾੜੇ ਉਤੇ ਚੱਲਣ ਵਾਲੇ ਨਟ ਦਾ ਮਨ ਇਸਥਿਤ ਪੈਰਾਂ ਵਿਚ ਰਹੇ ਤਾਂ ਨਹੀਂ ਡਿੱਗਦਾ, ਮਨ ਚਲ ਜਾਏ ਤਾਂ ਡਿਗ

ਪੈਂਦਾ ਹੈ। ਏਹ ਉਤ੍ਰ ਜੋ ਗੁਰੂ ਜੀ ਨੇ ਦਿੱਤਾ ਏਸਨੂੰ ਮੈਸ-ਮਰੇਜ਼ਮ ਵਾਲੇ ਭੀ ਮੰਨਦੇ ਹਨ। ਗੁਰੂ ਜੀ ਦੇ ਬਚਨ ਸੁਣਕੇ ਪਠਾਣ ਨੂੰ ਸਿਦਕ ਆਇਆ ਤੇ ਸੱਚੇ ਦਿਲ ਨਾਲ ਸਿੱਖ ਹੋਕੇ ਭਗਤੀ ਭਜਨ ਕਰਨ ਲੱਗਾ ॥

ਛੱਜੂ ਭਗਤ ਤੋਂ ਜਦ ਪਠਾਣ ਨੇ ਰੁਪਯਾ ਤੇ ਮੋਹਰਾਂ ਨਾਂ ਲਈਆਂ ਤਾਂ ਦੋਹਾਂਨੇ ਰੁਪਯਾ ਤੇ ਮੋਹਰਾਂ ਗੁਰੂਸਾਹਿਬ ਅੱਗੇ ਰਖ ਦਿਤੀਆਂ ਤੇ ਆਖਿਆ ਏਸ ਨੂੰ ਤੁਸੀਂ ਕਿਤੇ ਖਰਚ ਕਰ ਦਿਓ। ਗੁਰੂ ਜੀ ਨੇ ਓਸੇ ਨਾਲ ਏਹ ਡੱਬੀ ਬਾਜ਼ਾਰ ਵਾਲੀ ਬਾਉਲੀ ਲਗਵਾਈ। ਕਹਿੰਦੇ ਹਨ ਖਾਨ ਬਹਾਦਰ ਲਾਹੌਰ ਦੇ ਸੂਬੇ ਦੇ ਸਮੇਂ ਇਹ ਬਾਉਲੀ ਮਿੱਟੀ ਨਾਲ ਭਰਾ ਕੇ ਕਾਜੀਆਂ ਨੇ ਏਥੇ ਆਪਣੇ ਘਰ ਬਣਾ ਲਏ ਸੇ, ਜੋ ਸੰ: ੧੮੭੮ ਬਿ: ਨੂੰ ਮਹਾਰਾਜੇ ਰਣਜੀਤ ਸਿੰਘ ਨੇ ਕਾਜ਼ੀਆਂ ਨੂੰ ਹੋਰ ਜਗ੍ਹਾ ਦੇ ਕੇ ਏਸਦੀ ਮਿੱਟੀ ਕਢਵਾਈ ਤੇ ਏਸਦੇ ਚੁਫੇਰੇ ਪੰਜਾਹਕੂ ਦੁਕਾਨਾਂ ਲੰਗਰ ਵਾਸਤੇ ਬਣਵਾਕੇ ਕਰਤਾਰ ਪੁਰੀਏ ਸੋਢੀ ਸਾਧੂ ਸਿੰਘਨੂੰਅਰਦਾਸ ਕਰਾ ਦਿੱਤੀਆਂ,ਹੁਣ ਓਸੇ ਦੀ ਔਲਾਦ ਪਾਸ ਹੈ, ਦੁਕਾਨਾਂ ਦਾ ਭਾੜਾ ਚਾਰ ਹਜ਼ਾਰ ਤੋਂ ਉੱਪਰ ਹਰ ਵਰ੍ਹੇ ਦਾ ਆਉਂਦਾ ਹੈ ਪਰ ਲੰਗਰ ਕੋਈ ਨਹੀਂ ॥

ਅੱਠ ਮਹੀਨੇ ਗੁਰੂ ਜੀ ਲਾਹੌਰ ਰਹੇ।ਛੱਜੂ,ਕਾਨ੍ਹਾਂਸ਼ਾਹ ਸੁਲੇਮਾਨ ਭੀਲੇ ਵਾਲੀਆ, ਸ਼ੇਖ ਭੇਲੀਸ਼ਾਹ ਜੋ ਫੇਰ ਦਾਰਾਸ਼ਕੋਹ ਦਾ ਪੀਰ ਹੋ ਗਿਆ ਸੀ, ਸ਼ਾਹ ਅਨਾਇਤ ਕਾਦਰੀ, ਸ਼ਾਹ ਹੁਸੈਨ ਆਦਿਕ ਅਨੇਕ ਫਕੀਰ ਤੇ

ਗ੍ਰਿਸਤੀ ਸਤਸੰਗੀਆਂ ਦੀ ਭੀੜ ਰਹਿਣ ਲਗੀ ਤੇ ਲੰਗਰ ਭੀ ਹਰ ਵੇਲੇ ਜਾਰੀ ਰਹਿੰਦਾ ਸੀ, ਏਸ ਲਈ ਗਰੀਬ ਲੋਗ ਭੀ ਗੁਰੂ ਜੀ ਦੇ ਦੁਆਰੇ ਬਹੁਤ ਟਿਕੇ ਰਹਿੰਦੇ। ਸੋਭਾ ਸੁਣਕੇ ਨਾਜ਼ਮ ਤਾਹਰਬੇਗ ਅਤੇ ਹੁਸੈਨ ਖਾਂ ਲਾਹੌਰ ਦੇ ਹਾਕਮ ਗੁਰੂਜੀ ਦੇ ਦਰਸ਼ਨ ਕਰਨ ਆਏ। ਬਾਉਲੀ ਤੇ ਲੰਗਰ ਚਲਦਾ ਵੇਖਕੇ ਬਹੁਤ ਖੁਸ਼ੀ ਹੋਏ ਏਨ੍ਹਾਂ ਨੇ ਕਈ ਪ੍ਰਕਾਰ ਦੇ ਪ੍ਰਸ਼ਨ ਕੀਤੇ ਜਿਨ੍ਹਾਂ ਦੇ ਜਵਾਬ ਗੁਰੂ ਜੀ ਨੇ ਸ਼ਬਦਾਂ ਵਿੱਚ ਦਿੱਤੇ, ਜਿਨ੍ਹਾਂ ਵਿੱਚੋਂ ਇਕ ਸ਼ਬਦ ਇਹ ਭੀ ਓਥੇ ਹੀ ਕਿਹਾ ਸੀ॥ ਯਥਾঃ—

## ਤਿਲੰਗ ਮਹਲਾ ੫

ਮੀਰਾ ਦਾਨਾ ਦਿਲ ਸੋਚ ॥ ਮੁਹਬਤੇ ਮਨਿ ਤਨਿ
ਬਸੈ ਸਚੁ ਸਾਹ ਬੰਦੀ ਮੋਚ॥ ੧ ॥ ਰਹਾਉ ॥
ਦੀਦਨੇ ਦੀਦਾਰ ਸਾਹਿਬ ਕਛੁ ਨਹੀ ਇਸਕਾ
ਮੋਲੁ॥ ਪਾਕ ਪਰਵਦਗਾਰ ਤੂੰ ਖੁਦਿ ਖਸਮੁ
ਵਡਾ ਅਤੋਲੁ॥੧॥ਦਸਤਗੀਰੀ ਦੇਹਿ ਦਿਲਾਵਰ
ਤੂਹੀ ਤੂਹੀ ਏਕ॥ ਕਰਤਾਰ ਕੁਦਰਤਿ ਕਰਣ
ਖਾਲਕ ਨਾਨਕ ਤੇਰੀ ਟੇਕ ॥ ੨ ॥

ਤਿਸਦਾ ਪ੍ਰਮਾਰਥঃ—ਹੇ ਦਾਨਾ ਅਮੀਰ ਅਪਣੇ ਮਨ ਵਿਚ ਵਿਚਾਰ, ਜੇਕਰ ਤੇਰੀ ਪ੍ਰੀਤ ਓਸ ਰੱਬ ਵਿੱਚ ਮਨ ਤਨ ਕਰਕੇ ਲਗ ਜਾਏ ਤਾਂ ਓਹ ਸੱਚਾ ਸਾਹਿਬ ਆਪੇ ਤੇਰੇ ਬੰਧਨ ਕੱਟੇਗਾ,ਫੇਰ ਤੈਨੂੰ ਚਾਰੋਂ ਤਰਫ ਓਹੋ ਨਜ਼ਰ ਆਵੇਗਾ ਕਯੋਂਕੇ ਫੇਰ ਪਾਕ ਪਰਵਦਗਾਰ ਖੁਦ

ਖਸਮ ਤੂੰ ਆਪ ਹੀ ਹੋ ਜਾਵੇਂਗਾ, ਤਾਂਤੇ ਦਿਲਾਵਰ ਹੋਕੇ ਮਨ ਨੂੰ ਰੋਕਣ ਵਿਚ ਜ਼ੋਰ ਦੇਹ ਸੋ ਮਨਉਪਾਸ਼ਨਾ ਬਿਨਾ ਰੁਕਦਾ ਨਹੀਂ। ਸਾਹਿਬ ਕਹਿੰਦੇ ਹਨ ਓਸੇ ਤੇ ਭਰੋਸਾ ਰੱਖੀਏ, ਹੋਰ ਕਲਪਤ ਪੀਰ ਫਕੀਰ ਪੈਗੰਬਰ ਦੇਵੀ ਦੇਵਤਾ ਦੀ ਸ਼ਰਨ ਨਹੀਂ ਲੈਣੀ ਚਾਹੀਏ। ਇਤਜਾਦਿਕ ਅਨਭਵ ਤੇ ਮਾਰਫਤ (ਗਜਾਨ) ਦੇ ਸ਼ਬਦ ਸੁਣ ਕੇ ਓਹ ਬਹੁਤ ਖੁਸ਼ੀ ਹੋਏ ਤੇ ਸਲਾਮ ਕਰ ਗਏ॥

## ਕਲਜਾਨ ਕਾਰ ਜਾਤ੍ਰਾ

ਲਾਹੌਰ ਤੋਂ ਚਲਕੇ ਸਭ ਸੰਗਤ ਸਮੇਤ ਗੁਰੂ ਸਾਹਿਬ ਨੇ ਗੁਰੂ ਨਾਨਕ ਜੀ ਦੇ ਜਨਮ ਅਸਥਾਨ ਨਾਨਕਿਆਣੇ ਦੀ ਜਾਤ੍ਰਾ ਕੀਤੀ, ਓਥੋਂ ਚਲਕੇ ਰਾਵੀ ਕਿਨਾਰੇ ਪੱਛੋਂ ਵੰਨੀ ਮਦਰ ਪਿੰਡ ਜਾ ਉਤਰੇ। ਭਾਈ ਗੁੰਦਾਰਾ ਨਾਮ ਸੰਤ ਨੇ ਜੋ ਓਥੇ ਰਿਹਾ ਕਰਦਾ ਸੀ ਬਹੁਤ ਸੇਵਾ ਕੀਤੀ, ਓਸਨੂੰ ਹਜੀਰਾਂ ਦੀ ਬੀਮਾਰੀ* ਵਿਚ ਦੁਖੀ ਦੇਖ ਕੇ ਸਿੱਖ ਨੇ ਆਖਿਆ ਗੁਰੂ ਜੀ ਅੱਗੇ ਬੇਨਤੀ ਕਰ, ਤੇਰਾ ਰੋਗ ਜਾਂਦਾ ਰਹੇਗਾ।ਗੁੰਦਾਰਾ ਬੋਲਿਆ ਏਸਮਿਥਿਆ ਦੇਹ ਮਹਾਂ ਮੈਲੇ ਚੋਲੇ ਵਾਸਤੇ ਗੁਰੂ ਜੀ ਅਗੇ ਸ੍ਵਾਲ ਕਰਨਾ ਐਸਾ ਹੈ ਜੈਸਾ ਸ਼ਹਿਨਸ਼ਾਹ ਪਾਸੋਂ ਕੌਡੀ ਮੰਗਣੀ। ਏਸ ਘਰੋਂ ਤਾਂ ਮੁਕਤਿ ਮੰਗਣੀ ਚਾਹੀਏ।ਗੁਰੂ ਸਾਹਿਬਜੀ ਓਸ ਦੀ ਏਹ ਗਲ ਸੁਣਕੇ ਬਹੁਤ ਖੁਸ਼ੀ ਹੋਏ, ਤਦ ਕ੍ਰਿਪਾ

*ਲਿਖਿਆ ਹੈ ਕਿ ਗੁਰੂ ਜੀ ਦੇ ਹੁਕਮ ਅਨੁਸਾਰ ਗੁਰੂ ਜੀ ਦੇ ਚਰਨਾਂ ਦਾ ਜੋੜਾ ਓਸਨੇ ਆਪਣੇ ਗਲ ਬੰਨ੍ਹ ਲਿਆ, ਜਿਸ ਕਰਕੇ ਹਜੀਰਾਂ ਦਾ ਰੋਗ ਜਾਂਦਾ ਰਿਹਾ। ਹੁਣ ਭੀ ਓਹ ਜੋੜਾ ਓਥੇ ਹੈ ਤੇ ਅਨੇਕ ਲੋਕ ਹਜੀਰਾਂ ਵਾਲੇ ਛੁਹਾ ਛੁਹਾ ਕੇ ਰਾਜ਼ੀ ਹੋ ਜਾਂਦੇ ਹਨ॥

ਦ੍ਰਿਸ਼ਟੀ ਨਾਲ ਜ਼ਖਮ ਭੀ ਰਾਜ਼ੀ ਹੋ ਗਿਆ।ਮਦਰ ਪਿੰਡ ਤੋਂ ਚਲਕੇ ਜੰਬਰ ਪਿੰਡ ਜਾ ਉਤਰੇ, ਸੰਗਤ ਨੇ ਬਹੁਤ ਸੇਵਾ ਕੀਤੀ, ਓਥੇ ਧਰਮਸਾਲਾ ਵਿਚ ਦੋ ਥੰਮ੍ਹ ਸਨ।ਇਕ ਸੈਹੂਨਾਮ ਚੋਪੜਾ ਖਤ੍ਰੀ ਬੱਡਾ ਉਜਾਗਰ ਸ਼ਾਹੂਕਾਰ ਕੁਸ਼ਟੀ ਹੋ ਰਿਹਾ ਸੀ, ਓਹ ਗੁਰੂ ਜੀ ਅੱਗੇ ਦੀਨ ਹੋਯਾ ਤਾਂ ਮਹਾਰਾਜ ਜੀ ਨੇ ਹੁਕਮ ਦਿਤਾ ਲਾਲ ਚੰਦਨ ਸ਼ਹਿਤ ਪਾਕੇ ਪੀਆ ਕਰ ਅਤੇ ਦੋ ਵਾਰੀ ਹਰ ਰੋਜ ਏਹਨਾਂ ਥੰਮ੍ਹਾਂ ਦੇ ਗਲ ਮਿਲਿਆ ਕਰ ਤੇ ਸਾਧਾਂ ਸਿੱਖਾਂ ਦੀ ਟਹਿਲ ਕਰ, ਤੇਰਾ ਦੁਖ ਦੂਰ ਹੋਵੇਗਾ। ਓਸਨੇ ਸ਼ਰਧਾ ਸਹਿਤ ਓਸੇ ਤਰਾਂ ਕੀਤਾ, ਦੋ ਇਕ ਮਹੀਨੇ ਵਿਚ ਰਾਜ਼ੀ ਹੋ ਗਿਆ। ਹੁਣ ਭੀ ਅਨੇਕ ਬੀਮਾਰ ਓਹਨਾਂ ਥੰਮਾਂ ਨੂੰ ਮਿਲਕੇ ਰੋਗ ਹਟਾਉਂਦੇ ਹਨ, ਏਸੇ ਲਈ ਓਨ੍ਹਾਂ ਦਾ ਨਾਮ ਦੂਖ ਨਿਵਾਰਣ ਹੈ ॥

ਜੰਬਰਾਂ ਤੋਂ ਚਲਕੇ ਚੂਹਣੀਆਂ ਵਾਲੇ ਭਾਈ ਭੂਰੀਏ ਤੇ ਚੌਧਰੀ ਚੂਹੜ ਮਲ ਬਾਦਸ਼ਾਹੀ ਮਾਲਗੁਜ਼ਾਰ ਨੂੰ ਜੋ ਗੁਰੂ ਜੀ ਦਾ ਪ੍ਰੇਮੀ ਸੇਵਕ ਸੀ, ਦਰਸ਼ਨ ਦਿੰਦੇਹੋਏ ਬਹਿੜਵਾਲ ਦੇ ਚੌਧਰੀ ਹੇਮ ਰਾਜ ਦੇ ਘਰ ਜਾ ਠਹਿਰੇ। ਏਥੇ ਭੀ ਖਾਰੇ ਖੂਹ ਮਿੱਠੇ ਕਰਨੇ ਤੇ ਹੋਰ ਅਨੇਕ ਸ਼ਕਤੀਆਂ ਗੁਰੂ ਜੀ ਦੀਆਂ ਲੋਗਾਂ ਨੇ ਦੇਖੀਆਂ, ਜੋ ਹੁਣ ਤਕ ਮੰਨੀਆਂ ਜਾਂਦੀਆਂ ਹਨ। ਏਸੇ ਪ੍ਰਕਾਰ ਅਨੇਕ ਪਿੰਡਾਂ ਦੇ ਲੋਗਾਂ ਨੂੰ ਆਪਣੀ ਬਾਣੀ ਦੀ ਬਰਕਤ ਨਾਲ ਪ੍ਰਮੇਸ਼ੁਰ ਦੀ ਭਗਤੀ ਵਿਚ ਲਾਉਂਦੇ ਹੋਏ ਸੰਮਤ ੧੬੫੫ ਬਿਃ ਦੀ ਵਿਸਾਖੀ ਨੂੰ ਮੁੜ ਅੰਮ੍ਰਿਤਸਰ ਆ ਬਿਰਾਜੇ ॥

# ਸਿੱਖਾਂ ਦਾ ਸਿਦਕ ਤੇ ਜੋਗੀ ਦਾ ਮੇਲ।

ਵਸਾਖੀ ਦੇ ਮੇਲੇ ਪਰ ਬਹੁਤ ਸੰਗਤ ਆਈ। ਉਸ ਸਮੇਂ ਇਕ ਮਹੇਸ਼ਨਾਥ ਜੋਗੀ ਗੜ੍ਹ ਸ਼ਾਂਕਰ ਵਾਲੇ ਨੇ ਦੇਸ ਵਿਚ ਢੰਢੋਰਾ ਫੇਰਿਆ ਕਿ ਮੈਨੂੰ ਸ਼ਿਵਜੀ ਨੇ ਦਰਸ਼ਨ ਦੇਕੇ ਵਰ ਦਿਤਾ ਹੈ ਕਿ ਜੋ ਕੋਈ ਤੇਰਾ ਦਰਸ਼ਨ ਕਰੇਗਾ ਸੋ ਤਨ ਤਜ ਕੇ ਇਕ ਬਰਸ ਕੈਲਾਸ ਬਾਸੀ ਹੋਵੇਗਾ। (ਖਲਕਤ ਦੀ ਭੇਡ ਚਾਲ ਹੈ) ਉਸੇ ਵੰਨੀ ਵਹੀਰ ਪੈ ਗਿਆ, ਕੋਈ ਪੈਸਾ ਕੋਈ ਰੁਪਯਾ, ਅੰਨ, ਬਸਤ੍ਰ ਚੜ੍ਹਾਵੇ, ਹਜ਼ਾਰਾਂ ਰੁਪਏ ਆ ਗਏ, ਉਸ ਨੂੰ ਤਾਂ ਸ੍ਵਰਗ ਮਿਲ ਗਿਆ, ਲੋਗਾਂ ਜਾਣ ਆਉਂਣ ਦਾ ਕਲੇਸ਼ ਏਥੇ ਪ੍ਰਤੱਖ ਨਰਕ ਲੱਭਿਆ, ਤਾਂ ਅੱਗੇ ਕਿਉਂ ਨਾ ਲੱਭੂ। ਪਰ ਇਕ ਗੁਰੂ ਕਾ ਸਿਦਕੀ ਸਿਖ ਖੱਤ੍ਰੀ ਭਾਈ ਤਿਲਕਾ ਉਸੇ ਗੜ੍ਹ ਸ਼ਾਂਕਰ ਦੇ ਰਹਿਣ ਵਾਲਾ ਸੀ, ਉਸਨੇ ਜੋਗੀ ਦਾ ਦਰਸ਼ਨ ਨਾ ਕੀਤਾ, ਉਸਦਾ ਸਿਦਕ ਦੇਖਕੇ ਮਹੇਸ਼ ਨਾਥ ਜਦ ਆਪ ਉਸ ਪਾਸ ਗਿਆ ਤਾਂ ਤਿਲਕੇ ਨੇ ਬੂਹਾ ਬੰਦ ਕਰ ਲਿਆ, ਆਖਿਆ ਮੈਂ ਮੁਕਤੀ ਛਡਕੇ ਜੋ ਸਾਡੇ ਸਤ-ਗੁਰਾਂ ਦੇ ਦਰਸ਼ਨ ਤੋਂ ਸਭ ਨੂੰ ਪ੍ਰਾਪਤ ਹੈ ਤੇਰਾ ਮੂੰਹ ਦੇਖਕੇ ਕੈਲਾਸ ਕਿਉਂ ਜਾਵਾਂ? ਜਿਥੇ ਖਿਨਾਂ ਭੂਤਾਂ, ਪ੍ਰੇਤਾਂ, ਸੱਪਾਂ ਅਤੇ ਅੱਕ ਧਤੂਰੇ ਦੇ ਹੋਰ ਕੁਛ ਨਹੀਂ। ਸਾਡੇ ਸਤਗੁਰੂ ਦੇ ਤੀਰਥ ਅੰਮ੍ਰਿਤਸਰ ਦੇ ਉਤੋਂ ਦੀ ਜੇਹੜੇ ਪੰਖੀ ਲੰਘ ਜਾਂਦੇ ਹਨ ਓਹ ਭੀ ਬੈਕੁੰਠ ਨੂੰ ਜਾਂਦੇ ਹਨ। ਇਸ ਪ੍ਰਕਾਰ ਮਹੇਸ਼ ਨਾਥਭਾਈਤਿਲਕੇ ਦਾ ਨਿਸਚਾਦੇਖਕੇ ਬਹੁਤ ਖੁਸ਼ੀ

ਹੋਯਾ ਤੇ ਓਸਦੇ ਨਾਲ ਗੁਰੂ ਜੀਦੇ ਦਰਸ਼ਨ ਕਰਨ ਅੰਮ੍ਰਿਤ ਸਰ ਆਯਾ। ਭਾਵੇਂ ਓਸਨੂੰ ਆਪਣੀ ਵਡੀ ਉਮਰ ਹੋਣ ਦਾ ਬਹੁਤ ਹੰਕਾਰ ਸੀ, ਪਰ ਗੁਰੂ ਸਾਹਿਬ ਦੇ ਦਰਸ਼ਨ ਕਰਕੇ ਤੇ ਲੰਗਰ ਚਲਦਾ ਕਥਾ ਕੀਰਤਨ ਭਜਨ ਦਾ ਪ੍ਰਵਾਹ ਦੇਖਕੇ ਬਹੁਤ ਖੁਸ਼ੀ ਹੋਯਾ,ਪਰ ਹੰਕਾਰ ਨਾ ਛਡਯਾ ਤਾਂ ਗੁਰੂ ਸਾਹਿਬ ਜੀ ਨੇ ਇਹ ਸ਼ਬਦ ਉਚਾਰਿਆ:—

## ਰਾਮਕਲੀ ਮਹਲਾ ੫

ਤਾਗਾ ਕਰਿ ਕੈ ਲਾਈ ਥਿਗਲੀ ॥ ਲਉ ਨਾੜੀ ਸੂਆਹੈ ਅਸਤੀ॥ ਅੰਭੈ ਕਾਕਰਿ ਡੰਡਾ ਧਰਿਆ ॥ ਕਿਆ ਤੂ ਜੋਗੀ ਗਰਬਹਿ ਪਰਿਆ ॥ ੧ ॥ ਜਪਿ ਨਾਥੁ ਦਿਨੁ ਰੈਨਾਈ ॥ ਤੇਰੀ ਖਿੰਥਾ ਦੋ ਦਿਹਾਈ ॥ ੧ ॥ ਰਹਾਉ ॥ ਗਹਰੀ ਬਿਭੂਤ ਲਾਇ ਬੈਠਾ ਤਾੜੀ ॥ ਮੇਰੀ ਤੇਰੀ ਮੁੰਦ੍ਰਾ ਧਾਰੀ ॥ ਮਾਗਹਿ ਟੂਕਾ ਤ੍ਰਿਪਤਿ ਨ ਪਾਵੈ ॥ ਨਾਥੁ ਛੋਡਿ ਜਾਚਹਿ ਲਾਜ ਨਾ ਆਵੈ ॥੨॥ ਚਲ ਚਿਤੁ ਜੋਗੀ ਆਸਣੁ ਤੇਰਾ॥ਸਿੰਙੀ ਵਾਜੈ ਨਿਤ ਉਦਾਸੇਰਾ॥ਇਤਯਾਦਿ

ਇਹ ਸ਼ਬਦ ਸੁਣਕੇ ਤੇ ਗੁਰੂ ਜੀ ਦੀ ਆਤਮਕ ਸ਼ਕਤੀ ਬੇਅੰਤ ਦੇਖਕੇ ਮਹੇਸ਼ ਨਾਥ ਨੇ ਗੁਰੂ ਜੀ ਦੇ ਚਰਨ ਫੜ ਲਏ,ਹਠ ਜੋਗ ਕਰਨ ਦਾ ਹੰਕਾਰ ਤੇ ਪਖੰਡ ਛੱਡਕੇ ਭਗਤੀ ਜੋਗ ਕਰਨ ਲਗ ਪਿਆ ਅਤੇ ਗ੍ਰਿਸਤੀ ਬਣ ਗਿਆ ਤੇ ਭਾਈ ਤਿਲਕੇ ਦੀ ਸੰਗਤ ਕਰਕੇ ਸੰ: ੧੬੬੨ ਨੂੰ ਚੋਲਾ ਛਡ ਗਿਆ। (ਪੀਰਾਂ ਨੂੰ ਮੁਰੀਦ

ਉੜਾਉਂਦੇ ਹਨ) ਓਸ ਦੀ ਉਲਾਦ ਨੇ ਓਸ ਦੀ ਸਮਾਧ ਪਰ ਅਨੇਕ ਪਖੰਡ ਦਿਖਾਕੇ ਸ਼ਿਵਰਾਤ੍ਰੀ ਦਾ ਮੇਲਾ ਲਾਉਣਾ ਆਰੰਭ ਕਰ ਦਿਤਾ, ਜੋ ਹੁਣ ਤਕ ਗੜ੍ਹਸ਼ਾਂਕਰ ਪ੍ਰਗਣੇ ਜਲੰਧਰ ਵਿਚ ਹੁੰਦਾ ਹੈ, ਉਸਦੀ ਉਲਾਦ ਗੜ੍ਹਸ਼ਾਂਕਰ ਨਵੇਂ ਸ਼ਹਿਰ ਸਮੁੰਦਰ ਆਦਿਕ ਪਿੰਡਾਂ ਵਿਚ ਹੈ, ਸਿਰ ਉਤੇ ਸੇਲ੍ਹੀ ਤਾਂ ਓਹੋ ਗੁਰੂ ਕੀ ਬਖਸ਼ੀਸ਼ ਰਖਦੇ ਹਨ, ਪਰ ਗੁਰੂ ਕੇ ਘਰ ਤੋਂ ਹੁਣ ਬੇਮੁਖ ਹੋ ਕੇ ਆਪੇ ਗੁਰੂ ਕਹਾਉਣ ਲਗ ਪਏ ਹਨ, ਸਿੱਖੀ ਸੇਵਕੀ ਵਿਚੋਂ ਮੰਗ ਕੇ ਬੇਦੀਆਂ ਵਾਂਗੂ ਗੁਜ਼ਾਰਾ ਕਰਦੇ ਤੇ ਬਾਵੇ ਕਹਾਉਂਦੇ ਫਿਰਦੇ ਹਨ ॥

## ਸ੍ਰੀਚੰਦ ਦਾ ਮਿਲਾਪ ਬਾਰਠ ਤੇ ਗੁਰੂ ਕੀ ਰੌੜ

ਸੰ: ੧੬੫੭ ਬਿ: ਨੂੰ ਤੀਰਥ ਅੰਮ੍ਰਿਤਸਰ ਦੀ ਮਹਿਮਾ ਸੁਣ ਕੇ ਸ੍ਰੀਚੰਦ ਜੀ ਰਾਮਦਾਸ ਪੁਰ ਆਏ ਤਾਂ ਗੁਰੂ ਸਾਹਿਬ ਨੇ ਬਹੁਤ ਆਦਰ ਕੀਤਾ, ਪਰ ਓਨਾਂ ਦਾ ਸੇਵਕ ਭਾਈ ਕਮਲੀਆ ਜੋ ਸਿਰੀਚੰਦ ਦਾ ਘੋੜਾ ਸਦਾਉਂਦਾ ਸੀ, (ਜਿਸ ਦੇ ਮੋਢੇ ਉਪਰ ਸ੍ਰੀ ਚੰਦ ਜੀ ਚੜ੍ਹ ਕੇ ਜਾਯਾ ਕਰਦੇ ਸੇ) ਓਨ ਗੁਰੂ ਜੀ ਦੇ ਘਰ ਜਾ ਕੇ ਸ੍ਰੀ ਮਾਤਾ ਗੰਗਾ ਜੀ ਪਾਸੋਂ ਕੁਛ ਮਾਯਾ ਖਰਚ ਵਾਸਤੇ ਮੰਗੀ ਤੇ ਆਖਯਾ ਬਹੁਤ ਛੇਤੀ ਦਿਓ,ਸ੍ਰੀ ਮਾਤਾ ਜੀ ਬੋਲੇ ਭਾਈ ਤੂੰ ਤਾਂ ਅਹਿਦੀਆਂ ਵਾਂਗੂ ਤੱਦੀ ਕਰਦਾ ਹੈਂ। ਓਸਨੇ ਏਹੋ ਗਲ ਸ੍ਰੀਚੰਦ ਜੀ ਪਾਸ ਆ ਦੱਸੀ। ਸ੍ਰੀਚੰਦ

ਜੀ ਭੀ ਜਰ ਨਾ ਸਕੇ, ਬਚਨ ਕੀਤਾ ਮਾਤਾ ਅਹਿਦੀਏ ਦੀ ਭੁੱਖੀ ਹੈ ਤਾਂ ਅਹਿਦੀਆ ਆ ਜਾਵੇਗਾ । ਤਦੋਂ ਨੂੰ ਪ੍ਰਿਥੀਆ ਗੁਰਿਆਈਦਾ ਪੂਜਾ ਵਿਚੋਂ ਹਿੱਸਾ ਲੈਣ ਵਾਸਤੇ ਸੁਲਹੀ ਖਾਂ ਮਨਸਬਦਾਰ ਨੂੰ ਤੇ ਕੋਤਵਾਲ ਖਿਲਜੀ ਖਾਂ ਨੂੰ ਚੜ੍ਹਾ ਲਿਆਯਾ । ਭਾਵੇਂ ਏਹਨਾਂ ਦੇ ਆਉਣ ਤੋਂ ਚਾਰ ਦਿਨ ਪਹਿਲੇ ਹੀ ਸਹਸ੍ਰੇ ਪਿੰਡ* ਦੀ ਪੰਚਾਇਤ ਗੁਰੂ ਸਾਹਿਬ ਨੂੰ ਆਪਣੇ ਪਿੰਡ ਜੋੜ ਮੇਲ ਉਤੇ ਲੈ ਗਈ ਸੀ ਤੇ ਹੁਣ ਸ੍ਰੀ ਮਾਤਾ ਗੰਗਾ ਜੀ ਸੁਲਹੀ ਦਾ ਆਵਣਾ ਸੁਣ ਕੇ ਰਥ ਜੁੜਾ ਕੇ ਗੁਰੂ ਜੀ ਪਾਸ ਚਲੀ ਗਈ ਤਾਂ ਭੀ ਏਸੇ ਨੂੰ ਪ੍ਰਿਥੀਏ ਦਾ ਸਰਾਪ ਤੇ ਅਹਿਦੀਏ ਦਾ ਆਵਣਾ ਮੰਨਿਆਂ ਗਿਆ। ਸੁਲਹੀ ਖਾਂ ਨੇ ਜਦ ਗੁਰੂ ਜੀ ਨੂੰ ਨਾ ਦੇਖਿਆ ਤਾਂ ਪੱਟੀ ਵਲ ਦੌਰੇ ਚਲਿਆ ਗਿਆ। ਓਧਰ ਗੁਰੂ ਜੀ ਨੇ ਡੇਹਰੇ ਬਾਬੇ ਨਾਨਕ ਦੇ ਦਰਸ਼ਨ ਜਾ ਕੀਤੇ। ਓਥੋਂ ਅਗੇ ਬਹੁਤ ਲੋਗਾਂ ਨੂੰ ਧਰਮ ਦਾ ਉਪਦੇਸ਼ ਤੇ ਸੱਤਨਾਮ ਦਾ ਜਾਪ ਦ੍ਰਿੜਾਉਂਦੇ ਹੋਏ ਬਾਰਠ ਪਿੰਡ ਜਿਥੇ ਸ੍ਰੀਚੰਦ ਜੀ ਰਹਿੰਦੇ ਸੇ ਜਾ ਉਤਰੇ। ਸ੍ਰੀਚੰਦ ਜੀ ਦੇ ਦਰਸ਼ਨ ਕੀਤੇ, ਓਸ ਵੇਲੇ ਸੁਖਮਨੀ ਸਾਹਿਬ ਜੀ ਦੀਆਂ ਸੋਲਾਂ ਅਸ਼ਟਪਦੀਆਂ ਗੁਰੂ

---

*ਸਹਿਸਰੇ ਪਿੰਡ ਪਾਸ ਜੋ ਰੌੜ ਸਾਹਿਬ ਗੁਰੂ ਕਾ ਬਾਗ ਮਸ਼ਹੂਰ ਹੈ ਹਰ ਮਹੀਨੇ ਓਥੇ ਮੇਲਾ ਭਰਦਾ ਹੈ। ਪਹਿਲੇ ਤਾਂ ਭਾਵੇਂ ਸਚ ਮੁਚ ਰੌੜ ਹੀ ਸੀ ਪਰ ਹੁਣ ਉਦਾਸੀ ਸੰਤਾਂ ਨੇ ਓਥੇ ਸੱਚਾ ਬਾਗ ਤੇ ਤਲਾਉ ਪੱਕਾ ਤੇ ਡੇਰਾ ਬਣਾ ਕੇ ਬਹੁਤ ਰੌਣਕ ਕਰ ਰਖੀ ਹੈ, ਪਲਾਸ ਦਾ ਦਰਖਤ ਜਿਸ ਹੇਠ ਗੁਰੂ ਜੀ ਜਾ ਕੇ ਬੈਠੇ ਸੇ, ਓਥੇ ਹੁਣ ਤਕ ਪੂਜੀਦਾ ਹੈ ॥

ਸਾਹਿਬ ਰਚ ਚੁੱਕੇ ਸੇ, ਸੋ ਸ੍ਰੀ ਚੰਦ ਜੀ ਸੁਣਕੇ ਬੜੇ ਪ੍ਰਸੰਨ ਹੋਏ ਤੇ ਆਖਣ ਲੱਗੇ ਕਿ ੮ ਅਸ਼ਟਪਦੀਆਂ ਹੋਰ ਬਣਾਓ, ਕਿਉਂਕਿ ਆਦਮੀ ਨੂੰ ਅੱਠਾਂ ਪਹਿਰਾਂ ਵਿੱਚ ੨੪ ਹਜ਼ਾਰ ੬ ਸੌ ਸ੍ਵਾਸ ਆਉਂਦਾ ਹੈ, ਸੋ ਜੋ ਕੋਈ ਏਹ ੨੪ ਅਸ਼ਟਪਦੀਆਂ ਪੜ੍ਹੇਗਾ ਉਸਦਾ ਸ੍ਵਾਸ ਸ੍ਵਾਸ ਸਫਲਾ ਹੋਵੇਗਾ, ਤੇ ਜਮ ਦੀ ਤਾੜਨਾ ਨਾ ਹੋਵੇਗੀ। ਏਹ ਵਰ ਸੁਣ ਕੇ ਗੁਰੂ ਜੀ ਨੇ ਆਖਿਆ ਏਹ ਤੁਸੀ ਹੀ ਪੂਰੀਆਂ ਕਰੋ, ਤਾਂ ਸ੍ਰੀ ਚੰਦ ਜੀ ਨੇ 'ਆਦਿ ਸਚੁ ਜੁਗਾਦਿ ਸਚੁ ॥ ਹੈਭਿ ਸਚੁ ਨਾਨਕ ਹੋਸੀ ਭਿ ਸਚੁ' ਏਹ ਸਲੋਕ ਗੁਰੂ ਨਾਨਕ ਜੀ ਵਾਲਾ ਹੀ ਉਚਾਰ ਕੇ ਬੱਸ ਕਰ ਦਿੱਤੀ, ਬਰਾਬਰੀ ਨਾ ਕਰਨ ਵਾਸਤੇ ਯਾ ਪਛਾਣ ਵਾਸਤੇ ਸਿਰਫ ਭਿ ਸਹਾਰੀ ਦਾ ਫਰਕ ਰੱਖਿਆ। ਫੇਰ ਗੁਰੂ ਜੀ ਮਹਾਰਾਜ ਨੇ ੮ ਅਸ਼ਟਪਦੀਆਂ ਓਥੇ ਹੀ ਰਚਕੇ ਓਹਨਾਂ ਨੂੰ ਸੁਣਾਈਆਂ, ਜਿਸ ਤੋਂ ਸ੍ਰੀ ਚੰਦ ਜੀ ਬੜੇ ਹੀ ਪ੍ਰਸੰਨ ਹੋਏ ਤੇ ਬਚਨ ਕੀਤਾ—"ਤੁਹਾਡਾ ਬੁਰਾ ਚਿਤਵਨ ਵਾਲਾ ਕੋਈ ਨਾ ਰਹੇਗਾ ਤੇ ਤੁਹਾਡੀ ਬਾਣੀ ਦੁਨੀਆਂ ਵਿੱਚ ਦਿਨ ਬਦਿਨ ਦੂਣਾ ਚੌਣਾ ਮਾਨ ਪਾਏਗੀ ਅਤੇ ਕਲਯਾਨਦਾਇਕ ਹੋਵੇਗੀ।" ਇਸ ਪ੍ਰਕਾਰ ਸ੍ਰੀ ਚੰਦ ਜੀ ਤੋਂ ਖੁਸ਼ੀ ਲੈਕੇ ਗੁਰੂ ਜੀ ਫੇਰ ਅੰਮ੍ਰਿਤਸਰ ਆ ਬਿਰਾਜੇ ॥

## ਵਜ਼ੀਰ ਖਾਂ ਦਾ ਰੋਗ ਹਟਣਾ

ਵਜ਼ੀਰ ਖਾਂ ਨਾਇਬ ਵਜ਼ੀਰ ਅਕਬਰ ਬਾਦਸ਼ਾਹ ਦਾ ਲਾਹੌਰ ਦੇ ਵੱਸਣ ਵਾਲਾ ਸੀ, ਓਸੇ ਦੀ ਬਣਵਾਈ ਹੋਈ

ਮਸੀਤ ਲਾਹੌਰ ਦਿੱਲੀ ਦਰਵਾਜੇ ਦੇ ਅੰਦਰ ਹੈ। ਇਹ ਗੁਰੂ ਰਾਮਦਾਸ ਜੀ ਦੇ ਹੀ ਸਮੇਂ ਤੋਂ ਸਤਸੰਗੀ ਤੇ ਗੁਰੂ ਘਰ ਪਰ ਨਿਸਚਾ ਰੱਖਣ ਵਾਲਾ ਸੀ। ਸੰਮਤ ੧੬੫੬ ਬਿ: ਨੂੰ ਏਸਨੂੰ ਜਲੋਧਰ ਦਾ ਰੋਗ ਅਜੇਹਾ ਡਾਢਾ ਲੱਗਾ ਜੋ ਹਜ਼ਾਰਹਾਂ ਰੁਪਏ ਖਰਚੇ, ਅਨਕ ਉਪਾਇ ਕਰ ਹਾਰਿਆ ਪਰ ਆਰਾਮ ਨਾ ਆਯਾ, ਜਦ ਡਾਢਾ ਹੀ ਲਚਾਰ ਹੋਇਆ ਤਾਂ ਸੰ: ੧੬੫੭ ਬਿ: ਨੂੰ ਗੁਰੂ ਜੀ ਦੇ ਦਰਸ਼ਨ ਨੂੰ ਆਯਾ। ਓਸ ਸਮੇਂ ਗੁਰੂ ਸਾਹਿਬ ਦੁਖ-ਭੰਜਨੀ ਬੇਰ ਦੇ ਪਾਸ ਥੜ੍ਹੇ ਸਾਹਿਬ ਉੱਪਰ ਬੈਠ ਕੇ ਅੰਮ੍ਰਿਤਸਰ ਦੀ ਕਾਰ ਕਢਵਾ ਰਹੇ ਸੇ। ਵਜ਼ੀਰ ਖਾਂ ਨੂੰ ਓਸ ਦੇ ਸਾਥੀਆਂ ਨੇ ਪਾਲਕੀ ਵਿੱਚੋਂ ਕੱਢ ਕੇ ਦੁਖ-ਭੰਜਨੀ ਬੇਰੀ ਹੇਠ ਲੰਮਾਂ ਪਾ ਦਿੱਤਾ। ਵਜ਼ੀਰ ਖਾਂ ਨੇ ਦੂਰੋਂ ਹੀ ਨਿੰਮਰ ਹੋ ਕੇ ਹੱਥ ਜੋੜੇ ਤੇ ਅਰਜ਼ ਕੀਤੀ, ਮਹਾਰਾਜ! ਬਖਸ਼ੋ? ਗੁਰੂ ਸਾਹਿਬ ਨੇ ਵਜ਼ੀਰ ਖਾਂ ਦੀ ਦਸ਼ਾ ਵੇਖਕੇ ਬਾਬੇ ਬੁੱਢੇ ਨੂੰ (ਜੋ ਹੋਰ ਸਿੱਖਾਂ ਵਾਂਗ ਗਾਰ ਕੱਢ ਰਿਹਾ ਸੀ) ਕਿਹਾ: ਬਾਬਾ ਜੀ ਵਜ਼ੀਰ ਖਾਂ ਉਤੇ ਕ੍ਰਿਪਾ ਕਰੋ, ਬਾਬਾ ਜੀ ਚੁੱਪ ਕਰ ਰਹੇ। ਫੇਰ ਏਸੇ ਪ੍ਰਕਾਰ ਜਦ ਗੁਰੂ ਜੀ ਤੀਜੀ ਵਾਰ ਬੋਲੇ ਤਾਂ ਬਾਬੇ ਬੁੱਢੇ ਜੀ ਨੇ ਗਾਰੇ ਦੀ ਭਰੀ ਹੋਈ ਟੋਕਰੀ ਜ਼ੋਰ ਨਾਲ ਵਜ਼ੀਰ ਖਾਂ ਦੇ ਢਿੱਡ ਉਤੇ ਮਾਰੀ, ਓਹ (ਕੁੱਬੇ ਦੇ ਲੱਤ) ਐਸੀ ਕਾਰ ਆਈ ਜੋ ਦੋਵੇਂ ਕਲਾਂ ਛੁਟ ਗਈਆਂ ਤੇ ਸਭ ਮਾਂਦਗੀ, ਬੱਦ ਬਲਾ ਨਿਕਲ ਗਈ ਤੇ ਢਿੱਡ ਸਾਫ ਹੋ ਗਿਆ, ਪਿੱਛੋਂ ਗੁਰੂ ਜੀ ਨੇ ਕ੍ਰਿਪਾਕਰਕੇ ਆਪਣੇ ਹਥੋਂ ਕੜਾਹ ਪ੍ਰਸ਼ਾਦ ਗਰਮ ਗਰਮ ਓਸਨੂੰ

ਛਕਾਯਾ। ਉਸਨੇ ਨਿਰੋਆ ਹੋ ਕੇ ਗੁਰੂ ਸਾਹਿਬ ਜੀ ਦੀ ਬਹੁਤ ਟਹਿਲ ਕੀਤੀ ਅਤੇ ਮਨੋਂ ਤਨੋਂ ਸੇਵਕ ਬਣਿਆ ਰਿਹਾ ਅਤੇ ਗੁਰੂ ਜੀ ਤੋਂ ਮੰਗਕੇ ਇਕ ਭਾਗੂ ਨਾਮ ਸੁਖਮਨੀ ਪੜ੍ਹਨ ਵਾਲੇ ਸਿੱਖ ਨੂੰ ਆਪਣੇ ਨਾਲ ਲੈ ਗਿਆ, ਜਿਸਤੋਂ ਫੇਰ ਓਹ ਹਮੇਸ਼ ਸੁਖਮਨੀ ਸੁਣਦਾ ਤੇ ਸਵਾ ਰੁਪਏ ਦਾ ਕੜਾਹ ਪ੍ਰਸ਼ਾਦ ਹਰ ਰੋਜ਼ ਕਰਾਕੇ ਨਿਤ ਛੱਕਦਾ ਛਕਾਉਂਦਾ ਰਿਹਾ॥

## ਗੁਰੂ ਗ੍ਰੰਥ ਸਾਹਿਬ ਜੀ ਦੀ ਰਚਨਾ

ਗੁਰੂ ਅਰਜਨ ਸਾਹਿਬ ਜੀ ਨੇ ਵਿਚਾਰ ਕੀਤਾ ਕਿ ਦ੍ਰਿੜ੍ਹ ਜੜ੍ਹ ਪੇਡ ਦੇ ਆਸਰੇ ਬ੍ਰਿਛ ਦੇ ਅਧਿਕ ਫੈਲਣ ਵਾਂਙ, ਮਜ਼ਹਬ ਕੌਮ, ਧਰਮ ਪੁਸਤਕ ਦੇ ਆਸਰੇ ਫੈਲਦਾ ਤਾਂ ਹੀ ਪ੍ਰਤੇਕ ਮਜ਼੍ਹਬ ਦੇ ਅਚਾਰਯ ਨੇ ਇਕ ਇਕ ਧਰਮ ਪੁਸਤਕ ਪ੍ਰਮੇਸ਼ਰ ਵੱਲੋਂ ਥਾਪਕੇ, ਪ੍ਰਗਟ ਕਰ, ਆਪਨੀ ਸੰਪ੍ਰਦਾਇ ਨੂੰ ਉਸੇ ਦੇ ਹੁਕਮ ਅਨੁਸਾਰ ਪ੍ਰਵਿਰਤ ਕੀਤਾ ਹੈ ਅਤੇ ਲੋਗ ਭੀ ਓਸਨੂੰ ਈਸ਼੍ਵਰ ਦਾ ਹੁਕਮ ਸਮਝਕੇ ਪੂਜਦੇ ਹਨ, ਕਯੋਂਕਿ ਈਸ੍ਵਰ ਦਾ ਹੁਕਮ* ਸਭ ਨੂੰ ਜ਼ਰੂਰ ਮੰਨਣਾ ਪੈਂਦਾ ਹੈ। ਦੇਖੋ ਬ੍ਰਹਮਾ ਨੇ ਹਿੰਦੂਆਂ ਲਈ ਵੇਦ, ਮੂਸਾ ਨੇ ਤੌਰੇਤ, ਈਸਾ ਨੇ ਅੰਜੀਲ, ਦਾਊਦ ਨੇ ਜੰਬੂਰ, ਮਹੰਮਦ ਨੇ ਕੁਰਾਂਨ ਪ੍ਰਗਟ ਕਰਿਆ ਹੈ। ਓਸੇ ਤਰ੍ਹਾਂ ਸਿਖ ਕੌਮ ਦੀ ਸਦਾ ਇਸਥਿਤੀ ਵਾਸਤੇ ਜੋ

*ਜੈਸੀ ਮੈ ਆਵੈ ਖਸਮਕੀ ਬਾਣੀ ਤੈਸੜਾ ਕਰੀ ਗਿਆਨ ਵੇ ਲਾਲੋ॥ ਪੁਨਾ—ਜਿਉ ਬੁਲਾਵਹੁ ਤਿਉ ਨਾਨਕ ਦਾਸ ਬੋਲੈ॥ ਇਤਯਾਦਿਕ ਬਚਨਾਂ ਥੀਂ ਪਰਮੇਸ਼੍ਵਰੀ ਬਾਣੀ ਦਾ ਪ੍ਰਾਪਤ ਹੋਣਾ ਸਿੱਧ ਹੈ॥

ਗੁਰੂ ਸਾਹਿਬਾਂ ਨੂੰ ਈਸ਼੍ਵਰ ਵੱਲੋਂ ਹੁਕਮ ਆਏ ਹੋਏ ਹਨ ਓਹ ਈਸ਼੍ਵਰੀ ਬਾਣੀ ਸੰਗ੍ਰਹ ਕਰਕੇ ਇਕ ਧਰਮ ਪੁਸਤਕ ਗ੍ਰੰਥ ਸਾਹਿਬ ਨਾਮ ਕਰੀਏ।ਏਹ ਵੀਚਾਰ ਕੇ ਗੁਰੂ ਸਾਹਿਬ ਨੇ ਸਭ ਦੇਸ ਦੇਸ਼ਾਂਤ੍ਰਾਂ ਦੇ ਸਿੱਖਾਂ ਨੂੰ ਹੁਕਮ ਨਾਮੇ ਲਿਖੇ ਕਿ ਜਿਸ ਕਿਸੇ ਪਾਸ ਕੋਈ ਗੁਰੂ ਕਾ ਸ਼ਬਦ ਹੈ ਸੋ ਸਭ ਲੈ ਆਵੇ। ਏਹ ਹੁਕਮ ਸੁਣਕੇ ਜੋ ਗੁਰ ਨਾਨਕ ਜੀ ਦੇ ਸਮੇਂ ਦੇ ਸਬਦ ਸਿੱਖਾਂ ਨੇ ਕੰਠ ਕਰ ਰੱਖੇ ਸੇ ਯਾ ਲਿਖ ਰਖੇ ਸੇ*ਓਹ ਸਭ ਲੈ ਆਏ ਤੇ ਗੁਰੂ ਜੀ ਪਾਸ ਲਿਖਾ ਦਿੱਤੇ। ਏਸੇ ਪ੍ਰਕਾਰ ਬਹੁਤ ਬਾਣੀ ਗੁਰੂ ਜੀ ਦੀ ਕੱਠੀ ਹੋ ਗਈ। ਬਾਕੀ ਕੁਛ ਥੋੜ੍ਹੀ ਜੇਹੀ ਬਾਣੀ ਦੀਆਂ ਦੋ ਪੋਥੀਆਂ† ਮੋਹਣ ਜੀ ਪਾਸ ਗੋਇੰਦਵਾਲ ਸਨ

---

*ਜੈਸੇ ਕਿ ਭਾਈ ਬਖਤਾ ਅਰੋੜਾ ਗੁਰੂ ਕਾ ਸਿੱਖ ਜਲਾਲ ਪੁਰੀਏ ਪ੍ਰਗਣੇ ਹਸਨਅਬਦਾਲ ਵਾਲਾ ਇਕ ਬਡਾ ਸਾਰਾ ਪੁਸਤਕ ਜੋ ਉਸਨੇ ਆਦ ਗੁਰੂ ਥੀਂ ਲੈਕੇ ਚੌਹਾਂ ਗੁਰੂਆਂ ਪਾਸ ਰਹਿਕੇ ਲਿਖਿਆ ਸੀ, ਸੋ ਹੁਣ ਪੰਜਵੇਂ ਗੁਰੂ ਜੀ ਪਾਸ ਲੈ ਆਯਾ, ਓਸ ਵਿੱਚੋਂ ਜੋ ਬਾਣੀ ਗੁਰੂ ਜੀ ਦੀ ਇਛ੍ਯਾ ਹੋਈ ਓਹ ਲਿਖ ਲਈ ਤੇ ਪੁਸਤਕ ਓਸਨੂੰ ਮੋੜ ਦਿਤਾ। ਹੁਣ ਓਹ ਪੁਸਤਕ ਓਸਦੀ ਔਲਾਦ ਵਿੱਚ ਬੂਟਾ ਸਿੰਘ ਪਸਾਰੀ ਪਾਸ ਰਾਵਲ ਪਿੰਡੀ ਹੈ, ਅਸਾਂ ਓਸ ਨੂੰ ਦੇਖਿਆ ਹੈ ਓਸਦੇ ਅਖਰ ਹੋਰ ਪ੍ਰਕਾਰ ਦੇ ਹੋਣ ਕਰ ਪੜ੍ਹ ਨਹੀਂ ਸਕੇ, ਪਰ ਬੀੜ ਨੂੰ ਇਕ ਆਦਮੀ ਮਸਾਂ ਚੁੱਕ ਸਕਦਾ ਹੈ, ਬਾਣੀ ਐਤਨੀ ਹੈ ਜਾਣੋ ਏਸ ਗੁਰੂ ਗ੍ਰੰਥ ਸਾਹਿਬ ਜੀ ਦਾ ਖਜ਼ਾਨਾ ਹੈ। ਦਸਖਤ ਉਸ ਉਪਰ ਦਸਾਂ ਹੀ ਗੁਰੂਆਂ ਦੇ ਹਨ ਕਯੋਂਕਿ ਬਖਤੇ ਦੇ ਪੁਤ੍ਰ ਤੇ ਪੋਤ੍ਰੇ ਗੁਰੂਆਂ ਦੇ ਦਸਖਤ ਕਰਵਾ ਲਿਆਉਂਦੇ ਰਹੇ ਸੇ॥

†ਏਹ ਦੋਵੇਂ ਪੋਥੀਆਂ ਅਸਾਂ ਦੇਖੀਆਂ ਹਨ ਇਕ ਤਾਂ ਅੰਮ੍ਰਿਤਸਰ ਮਹਾਂ ਸਿੰਘ ਦੇ ਕਟੜੇ ਇਕ ਮਾਈ ਪਾਸ ਹੈ ਤੇ ਦੂਜੀ ਗੋਇੰਦਵਾਲ ਬਾਵੇ ਬੁਧ ਸਿੰਘ ਤੇ ਚੇਤ ਸਿੰਘ ਪਾਸ ਹੈ ਓਹ ਸੰ: ੧੯੫੨ ਬਿ: ਨੂੰ ਪਟਿਆਲੇ ਵਿਖੇ ਪੂਜਾ ਵਾਸਤੇ ਲਿਆਏ ਸੇ ਤਾਂ ਦੇਖੀ ਹੈ।ਇਨਾਂ ਪੋਥੀਆਂ ਦੇ ਅੱਖਰ ਚੰਗੀਤਰਾਂ ਨਹੀਂ ਪੜ੍ਹੇਜਾਂਦੇ, ਮੁਹਾਵਰੇਤੇ ਸ਼ਬਦ ਦੇ ਯਾਦ ਹੋਣੇਕਰ ਪੜ੍ਹਲਈਦੇ ਹਨ।ਓਨਾਂਵਿਚੋਂ ਬਹੁਤ ਸਾਰੀ ਲਿਖਤ ਸਾਡੇ ਪਾਸ ਹੈ। ਪਰ ਏਥੇ ਨਮੂਨੇ ਮਾਤ੍ਰ ਦਿਖਾਉਂਦੇ ਹਾਂ, ਇਕ

ਓਹ ਗੁਰੂ ਜੀ ਆਪ ਜਾਕੇ ਲੈ ਆਏ । ਇਕ ਪੋਥੀ ਪ੍ਰਾਣ ਸੰਗਲੀ ਦੀ ਜੋ ਗੁਰੂ ਨਾਨਕ ਸਾਹਿਬ ਸੰਗਲਾ ਦੀਪ ਵਿਚ ਰਾਜਾ ਸ਼ਿਵਨਾਭ ਦੇ ਘਰ ਰੱਖ ਆਏ ਸੇ ਭਾਈ ਜੇਠੇ ਪੈੜੇ ਨੂੰ ਭੇਜਕੇ ਓਥੋਂ ਮੰਗਵਾ ਲਈ, ਓਸਦੀ ਕਥਾ ਭਾਈ ਬੰਨੋਂ ਵਾਲੇ ਗ੍ਰੰਥ ਸਾਹਿਬ ਵਿਚ ਲਿਖੀ ਹੈ। ਜਦ ਏਸ ਤਰਾਂ ਕਈ ਬਰਸ ਵਿਚ ਚੌਹਾਂ ਗੁਰੂਆਂ ਦੀ ਤੇ ਆਪਣੀ ਬਾਣੀ ਸਿਲਸਿਲੇ ਵਾਰ ਕਾਇਮ ਕਰ ਲਈ ਤਾਂ ਅੰਮ੍ਰਿਤਸਰ ਤੀਰਥ ਤੋਂ ਪੂਰਬ ਵੱਲ ਮੀਲ ਭਰ

---

*ਪੋਥੀ ਵਿਚ ਰਾਮਕਲੀ, ਸੋਰਠ, ਸਾਰੰਗ, ਮਲਾਰ ਤੇ ਦੂਜੀ ਵਿਚ ਸ੍ਰੀਰਾਗ, ਆਸਾ ਗੌੜੀ ਵਡਹੰਸ, ਕਾਨੜਾ ਇਨਾਂ ਹੀ ੯ ਰਾਗਾਂ ਦੇ ਸ਼ਬਦ ਹਨ ਪਾਠ ਏਥੋਂ ਚਲਦਾ ਹੈ, ਯਥਾ ਹੀ–"ਬਾਬਾ ਨਾਨਕ ਬੇਦੀ ਪਾਤਸ਼ਾਹ ਦੀਨ ਦੁਨੀ ਦਾ ਟਿਕਾ ੧ਓ ਸਤਗੁਰੂ ਪ੍ਰਸਾਦ ਸਚ ਨਾਮ ਕਰਤਾਰ ਨਿਰਭਉ ਨਿਰੀਕਾਰ ਅਕਾਲ ਮੂਰਤ ਅਜੂਨੀ ਸੰਭਉ ਗੁਰੂ ਪੂਰੇ ਕੇ ਪਰਸਾਦ ॥" ਇਹ ਪਾਠ ਤੇ ਮਹਿਲ ਪਹਿਲਾ, ਮਹਲਾ ਤੀਜਾ, ਮਹਲਾ ਚੌਥਾ, ਇਵੇਂ ਜਜੋਂ ਅੱਖਰਾਂ ਵਿਚ ਲਿਖਿਆ ਹੋਯਾ ਪ੍ਰਤੀਕ ਸ਼ਬਦ ਬਾਣੀ ਦੇ ਆਦਿ ਵਿਚ ਹੈ, ਤੇ ਸ਼ਬਦ ਭੀ ਇਸ ਪ੍ਰਕਾਰ ਹਨ ਯਥਾ ਰਾਮਕਲੀ ਮਹਿਲ ਪਹਿਲਾ ੧ ਕੋਈ ਪੜ੍ਹਤਾ ਸਹਿਸਾ ਕਿਰਤਾ ਕੋਈ ਪੜ੍ਹੇ ਪੁਰਾਣਾ ॥ ੨੨ ਪਤ੍ਰੇ ਤਕ ਏਹ ਸ਼ਬਦ ਹਨ ਅਗੇ ੩੫ ਤਕ ਤੀਸਰੇ ਗੁਰੂ ਜੀ ਦੇ ਸ਼ਬਦ ਹਨ ਮਹਲਾ ਪਹਲਾ ਓਅੰਕਾਰ ਦੱਖਣੀ ੫੪ ਪੌੜੀਆਂ ਤੇ ਸਿਧ ਗੋਸ਼ਟ ੨੯ ਪੌੜੀਆਂ ੭੭ ਪੰਨੇ ਤਕ ਅਗੇ ਅਨੰਦ ੧੨ ਪੌੜੀਆਂ ੯੪ ਪਤ੍ਰੇ ਤਕ ਹੈ ਅਗੇ ਰਾਮਕਲੀ ਕਬੀਰ–ਅੰਤਰ ਮੈਲ ਜੋ ਤੀਰਥ ਨਾਵੈ ਤ੍ਰਿਲੋਚਨ–ਰਾਜਾ ਰਾਵਣ ਸੁਣੇ ਬੇਨਤੀ ਕਹੇ ਮੰਦੋਦਰਿ ਰਾਣੀ–ਕਮੀਰੇ ਦਾ–ਧੰਨਾ ਕਰਤ ਫਰਨਕਰ ਥਾਕੇ ਜਨਮਗਇਆ ਤਨ ਛੀਨ॥ ਨਾਮੇ ਦਾ–ਆਨੀਲੇ ਕੁਭੀਆ–ਦੂਜਾ ਸ਼ਬਦ ਨਾਮੇ ਦਾ–ਬੇਦ ਪੁਰਾਨ ਪੜੇ ਕਿਆ ਹੋਈ । ਕਮੀਰੇ ਨਾਮੇ ਦੀ। ਪਾੜ ਪੜੋਸਣ ਪੂਛਲੇ ਨਾਮਾ । ਸੋਰਠਿ ਰਵਿਦਾਸ। ਜਿਉ ਹਮ ਬਾਧੇ ਮੋਹਿ ਫਾਸ ਪਰੇਮ ਬੰਧਨ ਤੁਮ ਬਾਧੇ ॥ ਏਸੇ ਪ੍ਰਕਾਰ ਗੁਰੂਆਂ ਤੇ ਭਗਤੀ ਦੇ ਸ਼ਬਦ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ਬਦਾਂ ਨਾਲੋਂ ਬਹੁਤ ਵਿਲੱਖਣ ਪਾਠ ਵਾਲੇ ਹਨ, ਟੁਟੇ ਫੁਟੇ ਸ਼ਬਦਾਂ ਦੀ ਬਾਣੀ ਇਨਾਂ ਪੋਥੀਆਂ ਵਿਚ ਬਹੁਤ ਥੋੜੀ ਹੈ ਤੇ ਬਾਣੀ ਵਾਰਾਂ ਵਿਚੋਂ ਕੋਈ ਭੀ ਵਾਰ ਨਹੀਂ ॥

ਰਮਣੀਕ ਜੰਗਲ ਸੁੰਦਰ ਬਨ ਬੇਰੀਆਂ ਦਾ ਵੇਖਕੇ (ਜਿਥੇ ਬੈਠਕੇ ਸੁਖਮਨੀ ਰਚੀ ਸੀ) ਇਕ ਛੱਪੜ ਦੇ ਕੰਢੇ ਜਿਸਦਾ ਨਾਮ ਹੁਣ ਰਾਮਸਰ ਹੈ,ਤੰਬੂ ਕਨਾਤ ਲਗਵਾਕੇ ਆਪ ਤਾਂ ਗੁਰੂਜੀ ਕਨਾਤ ਅੰਦਰ ਬੈਠਕੇ ਸ਼ਬਦਉਚਾਰਦੇ ਰਹੇ ਤੇ ਬਾਹਰ ਭਾਈ ਗੁਰਦਾਸ ਜੀਬੈਠੇ ਲਿਖਦੇਰਹੇ।ਹੋਰ ਪ੍ਰੇਮੀ ਸਿਖ ਭੀ ਬਾਹਰ ਬੈਠੇ ਸੁਣਦੇ ਰਹਿੰਦੇ, ਨਿਤ ਨੇਮ ਅੰਮ੍ਰਿਤ ਵੇਲੇ ਤੋਂ ਡੇਢ ਪਹਿਰ ਤਕ ਲਿਖਵਾਉਂਦੇ, ਫੇਰ ਲੰਗਰ ਵਰਤਦਾ ਤੇ ਪਿਛਲੇ ਪਹਰ ਦੀਵਾਨ ਲਗਦਾ, ਕਥਾ ਕੀਰਤਨ ਤੇ ਸਿੱਖਾਂ ਨੂੰ ਉਪਦੇਸ਼ ਹੁੰਦਾ ਰਹਿੰਦਾ। ਬਾਣੀ ਹਰੇਕ ਰਾਗ ਵਿਚ ਪਹਿਲੇ ਗੁਰੂ ਨਾਨਕ ਜੀ ਦੀ ਲਿਖਦੇ,ਫੇਰ ਦੂਜੇ ਤੀਜੇ ਚੌਥੇ ਗੁਰੂ ਜੀਦੀ ਲਿਖਾਕੇ ਪਿਛੋਂ ਆਪਣੀ ਲਿਖਾਉਂਦੇ ਰਹੇ। ਨਾਨਕ ਨਾਮ ਤਾਂ ਸਭਨਾਂ ਗੁਰੂਆਂ ਦੀ ਬਾਣੀ ਵਿਚ ਹੈ ਪਰ ਮਹਲਾ ੧ ਮਹਲਾ ੨ ਮਹਲਾ ੩ ਮਹਲਾ ੪ ਮਹਲਾ ੫ ਏਹ ਭੇਦ ਗੁਰੂਆਂ ਦੀ ਬਾਣੀ ਪਛਾਨਣ ਵਾਸਤੇ ਰੱਖਿਆ ਹੈ। ਪ੍ਰਤੇਕ ਰਾਗ ਦੇ ਅੰਤ ਵਿਚ ਜੋ ਭਗਤਾਂ ਦੀ ਬਾਣੀ ਗੁਰੂ ਜੀ ਲਿਖਾਉਂਦੇ ਰਹੇ ਏਸ਼ ਵਿਚ ਦੋ ਮਤ ਹਨ, ਕੋਈ ਆਖਦੇ ਹਨ ਭਗਤ ਆਪ ਬੈਕੁੰਠ ਵਿਚੋਂ ਆਕੇ ਲਿਖਾਉਂਦੇ ਸੇ ਤੇ ਓਹਨਾਂ ਦਾ ਦਰਸ਼ਨ ਭੀ ਭਾਈ ਗੁਰਦਾਸਜੀਨੂੰ ਓਸਦੇਸੰਸੇ ਦੂਰ ਕਰਨ ਵਾਸਤੇ ਕਰਾਯਾ ਗਿਆ ਸੀ। ਕਈ ਆਖਦੇ ਹਨ ਕਿ ਭਗਤਾਂ ਦੀ ਬਾਣੀ ਜੇਹੜੀ ਜੇਹੜੀ ਗੁਰੂ ਜੀ ਨੂੰ ਪਸੰਦ ਆਈ ਓਹਨਾਂ ਦੀਆਂ ਪੋਥੀਆਂ ਉਤੋਂ ਲਿਖਾਈਹੈ, ਸੋ ਏਹ ਬਾਤ ਓਨਾਂ ਪੋਥੀਆਂ ਤੋਂ ਭੀ ਸਾਬਤ ਹੈ ਜੋ ਗੁਰੂ

ਜੀ ਮੋਹਣ ਪਾਸੋਂ ਲਿਆਏ ਸੇ, ਕਿਉਂਕਿ ਓਨ੍ਹਾਂ ਵਿਚ ਭੀ ਭਗਤ ਬਾਣੀ ਹੈ ॥

ਸਾਰੀ ਬਾਣੀ ਲਿਖਾਕੇ ਗੁਰੂ ਜੀ ਨੇ ਅੰਤ ਨੂੰ ਮੁੰਦਾ-ਵਣੀ ਉਤੇ ਭੋਗ ਪਾ ਦਿਤਾ ਕਿਉਂਕਿ ਮੁੰਦਾਵਣੀ ਨਾਮ ਮੁੰਦ ਦੇਣਦਾ ਹੈ, ਜਿਸਤਰਾਂ ਚਿੱਠੀ ਲਿਖਕੇ ਅੰਤ ਵਿਚ ਮੋਹਰ ਲਾਕੇ ਮੁੰਦ ਦੇਈਦਾ ਹੈ ਕਿ ਏਦੂੰ ਅਗੇ ਹੋਰ ਕੁਛ ਨਹੀਂ। ਜੇਹੜੇ ਸ਼ਬਦ ਤੇ ਸਲੋਕ ਨੌਮੇ ਗੁਰੂ ਜੀ ਦੇ ਚੜ੍ਹੇ ਹਨ ਏਨ੍ਹਾਂ ਵਾਸਤੇ ਗੁਰੂ ਅਰਜਨ ਜੀ ਨੇ ਕੋਰੇ ਪਤਰੇ ਛੱਡਕੇ ਬਚਨ ਕੀਤਾ ਸੀ ਕਿ ਸਾਡਾ ਪੋਤ੍ਰਾ ਧਰਮ ਹੇਤ ਸਿਰ ਦੇਵੇਗਾ ਤਾਂ ਓਸਦੀ ਬਾਣੀ ਏਥੇ ਲਿਖੀ ਜਾਵੇਗੀ। ਓਸੇ ਹੁਕਮ ਅਨੁਸਾਰ ਦਸਵੀਂ ਪਾਤਸ਼ਾਹੀ ਨੇ ਨੌਵੇਂ ਗੁਰੂ ਜੀ ਦੀ ਬਾਣੀ ਚੜ੍ਹਾਈ। ਏਸ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਨਾਨਕ ੧, ਗੁਰੂ ਅੰਗਦ ੨, ਗੁਰੂ ਅਮਰਦਾਸ ੩, ਗੁਰੂ ਰਾਮਦਾਸ ੪, ਗੁਰੂ ਅਰਜਨ ਜੀ ੫, ਗੁਰੂ ਤੇਗ ਬਹਾਦਰ ਜੀ ੬, ਧੁਨਾਂ ਨੋਂ ਗੁਰੂ ਹਰਿ ਗੋਬਿੰਦ ਦੀਆਂ ੭, ਕਬੀਰ ੮, ਫਰੀਦ ੯, ਨਾਮ ਦੇਵ ੧੦, ਧੰਨਾਂ ੧੧, ਸਧਨਾ ੧੨, ਸੈਣ ੧੩, ਪੀਪਾ ੧੪, ਰਵਿਦਾਸ ੧੫, ਪ੍ਰਮਾਨੰਦ ੧੬, ਮੀਰਾਂਬਾਈ ੧੭, ਸੂਰਦਾਸ ੧੮, ਬੇਣੀ ੧੯, ਤ੍ਰਿਲੋਚਨ ੨੦, ਜੈਦੇਵ ੨੧, ਰਾਮਾਨੰਦ ੨੨, ਏਹ ਭਗਤ ਤੇ ੧੭ ਭੱਟਾਂ ਦੇ ਸਵੱਯੇ ੩੯, ਸੱਤਾ ੪੦, ਬਲਵੰਡ ੪੧, ਸੁੰਦਰ ੪੨, ਜਮਾਲ ੪੩, ਰਤੰਗ ੪੪, ਸੰਮਨ ੪੫, ਮੂਸਨ ੪੬, ਈਸ਼ਰ ੪੭, ਗੋਰਖ ੪੮, ਭਰਥਰੀ ੪੯, ਗੋਪੀ ਚੰਦ ੫੦,

*ਆਲਮ ੫੧ ਇਨ੍ਹਾਂ ੫੧ ਸਤਪੁਰਸ਼ਾਂ ਦੀ ਬਾਣੀ ਹੈ॥

ਸਾਉਣ ਸੰ: ੧੬੬੧ ਬਿ: ਨੂੰ ਗੁਰੂ ਅਰਜਨ ਸਾਹਿਬ ਜੀਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤਿਆਰ ਕਰਕੇ ਜਿਲਦ ਬਨਵਾਉਣ ਲਈ ਭਾਈ ਬੰਨੋ ਜੀ ਨੂੰ ਲਾਹੌਰ ਭੇਜਿਆ, ਓਸ ਨੇ ਰਸਤੇ ਵਿਚ ਇਕ ਉਤਾਰਾ ਹੋਰ ਕਰ ਲਿਆ ਜਿਸ ਵਿਚ ਕੁਛਕੁ ਸ਼ਬਦ ਸ੍ਰੀ ਗੁਰੂ ਨਾਨਕ ਜੀ ਦੇ ਤੇ ਕੁਛਕੁ ਹੋਰ ਭਗਤਾਂ ਦੇ ਵਧੀਕ ਲਿਖ ਲਏ ਤੇ ਦੋਹਾਂ ਦੀਆਂ ਜਿਲਦਾਂ ਬਨ੍ਹਵਾ ਕੇ ਦੋਵੇਂ ਜਿਲਦਾਂ ਗੁਰੂ ਸਾਹਿਬ ਜੀ ਅਗੇ ਲਿਆ ਰੱਖੀਆਂ। ਗੁਰੂ ਸਾਹਿਬ ਜੀ ਨੇ ਏਸਦਾ ਨਾਮ ਖਾਰੀ ਬੀੜ ਤਾਂ ਕਹਿ ਦਿਤਾ, ਪਰ ਮੰਨਣ ਪੂਜਣ ਵਿਚ ਦੋਹਾਂ ਦਾ ਮਹਾਤਮ ਇਕੋ ਜੇਹਾ ਹੈ, ਕਹਿੰਦੇ ਹਨ ਕਿ ਗੁਰੂ ਸਾਹਿਬ ਨੇ ਏਹ ਭੀ ਕਿਹਾ ਸੀ ਜੋ ਭਾਈ ਬੰਨੋ ਸਾਡੀ ਮਰਜ਼ੀ ਏਹ ਸੀ ਕਿ ਇਕੋ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰਹਿੰਦਾ ਤੇ ਏਸੇ ਦੇ ਦਰਸ਼ਨ ਕਰਨ ਨਾਲ ਹੀ

*ਆਲਮ ਨਾਮ ਕਵੀਸ਼ਰ ਭਗਤ ਨੇ ਹੋਰ ਭਗਤਾਂ ਵਾਂਗ ਓਸ ਸਮੇਂ ਆਕੇ ਆਪਣੀ ਰਚੀ ਹੋਈ ਬਾਣੀ ਗੁਰੂ ਜੀ ਦੀ ਭੇਟਾ ਕੀਤੀ, ਪਰ ਏਸ ਵੇਲੇ ਮੁੰਦਾਵਣੀ ਲਿਖੀ ਜਾ ਚੁਕੀ ਸੀ ਤਾਂ ਹੀ ਏਹ ਬਾਣੀ ਭਾਈ ਗੁਰਦਾਸ ਜੀ ਨੇ ਗੁਰੂ ਜੀ ਦੇ ਹੁਕਮ ਨਾਲ ਗ੍ਰੰਥ ਸਾਹਿਬ ਜੀ ਦੇ ਅੰਤ ਵਿਚ ਓਸ ਦੀ ਬਾਣੀ ਵਿਚੋਂ (ਮੁੰਦਾਵਣੀ ਦੇ ਪਿਛੇ) ਕੇਵਲ ਰਾਗ ਮਾਲਾ ਲਿਖ ਦਿਤੀ, ਹੋਰ ਛੱਡ ਦਿਤੀ (੧) ਏਸ ਵਿਚ ਕਿਸੇ ਮਹਲੇ ਦਾ ਨਾਮ ਨਹੀਂ (੨) ਨਾਨਕ ਨਾਮ ਭੀ ਨਹੀਂ (੩) ਗੁਰੂ ਜੀ ਦੀ ਕਵਤਾ ਨਾਲ ਏਹ ਕਵਿਤਾ ਨਹੀਂ ਮਿਲਦੀ (੪) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਾਰੇ ਰਾਗ ਏਸ ਵਿਚ ਨਹੀਂ ਤੇ ਏਸਦੇ ਗ੍ਰੰਥ ਸਾਹਿਬ ਵਿਚ ਨਹੀਂ (੫) ਈਸ਼੍ਵਰ ਦੇ ਨਾਮ ਦੀ ਸਤਸੰਗ ਦੀ ਗੁਰਾਂ ਦੀ ਮਹਿਮਾ ਏਸ ਵਿਚ ਨਹੀਂ (੬) ਮਾਧਵਾਨਲਪੋਥੀ। ਵਿਚ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਬੰਨਣ ਤੋਂ ੯੧ ਬਰਸ ਪਹਿਲੇ ਦੀ ਹੈ॥

ਲੋਗਾਂ ਦੀ ਮੁਕਤੀ ਹੁੰਦੀ, ਹੁਣ ਘਰ ਗ੍ਰੰਥ ਸਾਹਿਬ ਹੋਵੇਗਾ ਤੇ ਲੋਕ ਦਰਸ਼ਨ ਕਰਕੇ ਮੁਕਤ ਹੋਣਗੇ, ਸੋ ਓਹ ਭਵਿਖਤ ਬਚਨ ਹੁਣ ਸੱਚਾ ਹੋ ਰਿਹਾ ਹੈ, ਜੋ ਘਰ ਘਰ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦਾ ਜਾਂਦਾ ਹੈ ॥

ਭਾਈ ਗੁਰਦਾਸ ਜੀ ਦੇ ਲਿਖੇ ਹੋਏ ਗ੍ਰੰਥ ਸਾਹਿਬ ਜੀ ਨੂੰ ਗੁਰੂ ਜੀ ਨੇ ਵਡੇ ਉਤਸ਼ਾਹ ਨਾਲ 'ਭਾਦ੍ਰੋਂ ਸੁਦੀ ਏਕਮ ਨੂੰ ਹਰਿ ਮੰਦਰ ( ਦਰਬਾਰ ਸਾਹਿਬ )ਵਿਚ ਥਾਪ ਕੇ ਬਾਬੇ ਬੁੱਢੇ ਜੀ ਨੂੰ ਗ੍ਰੰਥੀ ਬਨਾਯਾ ਤਦ ਸਭ ਸੰਗਤ ਨੇ ਪੂਜਾ ਕੀਤੀ' ਬੇਅੰਤ ਦੌਲਤ ਆਈ। ਸਿੱਖਾਂ ਨੂੰ ਗੁਰਮੁਖੀ ਪੜ੍ਹਨ ਦਾ ਬੜਾ ਸ਼ੋਕ ਹੋ ਗਿਆ। ਏਸਦੇ ਸਾਧਾਰਨ ਪਾਠ ਤੇ ਅਖੰਡ ਪਾਠ ਕਰਾਉਣੇ ਦਾ

[੨੨੯ ਸਫੇ ਦਾ ਬਾਕੀ ਨੋਟ ਇਹ ਹੈ]

ਗੁਰੂਗ੍ਰੰਥਸਾਹਿਬ ਦੇ ਸਾਰੇ ਅੱਖਰ ੯੧੦੦੨੨੪ ਹਨ ਤੇ ੩੨ ਅੱਖਰਾਂ ਦੇ ਹਿਸਾਬ ੨੯੪੪੪ ਸਲੋਕ ਹਨ ਅਤੇ ਹਰ ਇਕ ਦਾ ਵੇਰਵਾ ਇਸਤਰਾਂ ਹੈ:-

| ਗੁਰੂ | ਸ਼ਬਦ | ਅਸ਼ਟਪਦੀ | ਛੰਦ | ਸੋਲਹੇ | ਪੌੜੀਆਂ | ਸਲੋਕ |
|---|---|---|---|---|---|---|
| ਮਃ ੧ | ੩੧੬ | ੧੧੪ | ੫੧ | ੨੨ | ੭੯ | ੨੧੭ |
| ਮਃ ੨ | ੦ | ੦ | ੦ | ੦ | ੦ | ੫੭ |
| ਮਃ ੩ | ੧੭੧ | ੯੨ | ੪੪ | ੨੪ | ੧੦੬ | ੩੦੦ |
| ਮਃ ੪ | ੨੪੮ | ੩੧ | ੪੧ | ੨ | ੧੬੯ | ੨੬੪ |
| ਮ ੫ | ੧੪੧੬ | ੬੨ | ੭੧ | ੨੪ | ੧੦੭ | ੨੩੯ |
| ਮ ੯ | ੫੫ | ੦ | ੦ | ੦ | ੦ | ੫੭ |
| ਜੋੜ। | ੨੧੦੬ | ੩੧੯ | ੨੦੭ | ੬੨ | ੪੬੧ | ੧੧੩੪ |

ਕੁਲ ਜੋੜ ੪੨੯੯

[ਬਾਕੀ ਨੋਟ ਲਈ ਦੇਖੋ ਸਫਾ ੨੩੦]

ਮਹਾਤਮ ਬਿਧੀ ਸਮੇਤ ਅੰਮ੍ਰਿਤ ਪ੍ਰਕਾਸ਼ ਨਾਮ ਪੁਸਤਕ ਵਿਚ ਹੈ ॥

## ਬ੍ਰਾਹਮਣ ਤੇ ਪੱਥਰ ਪੂਜਾ

ਇਕ ਦਿਨ ਅੰਮ੍ਰਿਤ ਸਰ ਤੀਰਥ ਕਨਾਰੇ ਅਨੇਕ ਬ੍ਰਾਹਮਣ ਪਾਖਾਣ ਪੂਜਾ ਕਰਦੇ ਅੱਖੀਆਂ ਮੀਟ ਕੇ ਮਾਲਾ ਫੇਰਦੇ ਹੋਏ ਧਨ ਦੀ ਇਛਯਾ ਵਾਸਤੇ ਮੂਰਤਾਂ

[੭੨੯ ਸਫੇ ਦਾ ਬਾਕੀ ਨੋਟ ਏਹ ਹੈ]

ਗੁਰੂ ਗ੍ਰੰਥ ਸਾਹਿਬ ਜੀ ਦੀਆਂ ਬਾਣੀਆਂ

| ਬਾਣੀਆਂ | ਪੌੜੀਆਂ | ਸਲੋਕ | ਭਗਤਾਂ ਦੇ ਸ਼ਬਦ | |
|---|---|---|---|---|
| ਜਪੁਜੀ ਮ: ੧ | ੩੮ | ੨ | ਕਬੀਰ | ੨੨੯ |
| ਓਅੰਕਾਰ ਮ: ੧ | ੫੪ | ੦ | ਨਾਮ ਦੇਵ | ੭੩ |
| ਸਿਧ ਗੋਸ਼ਟ ਮ: ੧ | ੭੩ | ੦ | ਰਵਿਦਾਸ | ੪੧ |
| ਆਨੰਦ ਮ: ੧ | ੪੦ | ੦ | ਤ੍ਰਿਲੋਚਨ | ੪ |
| ਸਦ ਸੁੰਦਰ | ੬ | ੦ | ਜੈਦੇਵ | ੩ |
| ਸਤਾ ਬਲਵੰਡ | ੮ | ੦ | ਭੀਖਨ | ੨ |
| ਸੁਖਮਨੀ ਮ: ੫ | ੧੯੨ | ੨੪ | ਸੈਨ | ੧ |
| ਬਾਵਨ ਅਖਰੀ ਮ: ੫ | ੫੫ | ੬੭ | ਫਰੀਦ | ੬ |
| ਸਲੋਕ ਸਹਸਕ੍ਰਿਤੀ | ੦ | ੭੧ | ਪੀਪਾ | ੧ |
| ਗਾਥਾ | ੦ | ੨੪ | ਧੰਨਾ | ੪ |
| ਫੁਨਹੇ | ੦ | ੨੩ | ਸਧਨਾ | ੧ |
| ਚੌਬੋਲੇ | ੦ | ੧੧ | ਬੇਣੀ | ੩ |
| ਸਲੋਕ ਕਬੀਰ | ੦ | ੧੪੩ | ਰਾਮਾਨੰਦ | ੧ |
| ਸਲੋਕ ਫਰੀਦ | ੦ | ੧੩੦ | ਪਰਮਾਨੰਦ | ੧ |
| ਸਵੱਯੇ | ੧੨੨ | ੦ | ਸੂਰਦਾਸ | ੧ |
| ਮੁੰਦਾਵਣੀ | ੦ | ੨ | ਮੀਰਾਂਬਾਈ | ੧ |
| ਰਾਗਮਾਲਾ | ੧ | ੦ | ਜੋੜ | ੩੭੨ |

[ਬਾਕੀ ਨੋਟ ਲਈ ਦੇਖੋ ਸਫ਼ਾ ੭੩੧]

ਅੱਗੇ ਬਗਲ ਸਮਾਧਿ ਲਾਈ ਬੈਠੇ ਸੇ। ਜਾਂ ਗੁਰੂ ਅਰਜਨ ਜੀ ਉਨ੍ਹਾਂ ਦੇ ਪਾਸੋਂ ਲੰਘੇ ਤਾਂ ਇਕ ਬ੍ਰਹਮਣ ਕਰੋਧ ਨਾਲ ਬੋਲਿਆ ਦੇਖੋ ਕਲਿਜੁਗ ਹੈ, ਗ੍ਰਿਹਸਤੀ ਖਤ੍ਰੀ ਗੁਰੂ ਬਣ ਬੈਠੇ ਹਨ, ਸਨਾਤਨ ਜਗਤ ਗੁਰੂ ਬ੍ਰਹਮਣ ਜੋ ਪੂਜਣ ਜੋਗ ਹਨ ਓਹ ਪਿੱਛੇ ਪਏ ਹਨ। ਦੇਖੋ ਏਸ ਖਤ੍ਰੀ ਦੀ ਮਤਿ ਪੂਜਾ ਖਾਕੇ ਕੇਡੀ ਮੈਲੀ ਹੋ ਗਈ ਹੈ? ਸਾਨੂੰ ਬ੍ਰਹਮਣਾਂ ਨੂੰ ਜੋ ਭਗਵਾਨ ਦਾ ਮੁਖ ਹਾਂ, ਮੱਥ ਭੀ ਨਹੀਂ ਟੇਕਿਆ ਤੇ ਨਾਂ ਹੀ ਠਾਕੁਰਾਂ ਨੂੰ ਨਮਸਕਾਰ

[੭੩੦ ਸਫੇ ਦੀ ਬਾਕੀ ਨੋਟ ਏਹ ਹੈ]

| [illegible] | ਰਾਗ | ਸਬਦ ਅਸ੍ਟਪਦੀ ਛੰਦ | [illegible] | ਰਾਗ | ਸਬਦ ਅਸ਼ਟਪਦੀ ਛੰਦ |
|---|---|---|---|---|---|
| ੧ | ਸਿਰੀਰਾਗ | ੧੨੯ | ੨੧ | ਮਾਰੂ | ੧੪੨ |
| ੨ | ਮਾਝ | ੯੧ | ੨੨ | ਤੁਖਾਰੀ | ੧੧ |
| ੩ | ਗਉੜੀ | ੩੦੬ | ੨੩ | ਕੇਦਾਰਾ | ੧੫ |
| ੪ | ਆਸਾ | ੩੦੩ | ੨੪ | ਭੈਰਉ | ੯੯ |
| ੫ | ਗੂਜਰੀ | ੫੭ | ੨੫ | ਸਾਰੰਗ | ੧੬੮ |
| ੬ | ਦੇਵਗੰਧਾਰੀ | ੪੭ | ੨੬ | ਮਲਾਰ | ੭੦ |
| ੭ | ਬਿਹਾਗੜਾ | ੧੭ | ੨੭ | ਕਾਨੜਾ | ੬੯ |
| ੮ | ਵਡਹੰਸ | ੫੩ | ੨੮ | ਕਲਿਆਨ | ੨੩ |
| ੯ | ਸੋਰਠਿ | ੧੪੯ | ੨੯ | ਪ੍ਰਭਾਤੀ | ੫੫ |
| ੧੦ | ਧਨਾਸਰੀ | ੪੯ | ੩੦ | ਜੈਜੈਵੰਤੀ | ੪ |
| ੧੧ | ਜੈਤਸਰੀ | ੩੦ | | | |
| ੧੨ | ਟੋਡੀ | ੩੨ | | | |
| ੧੩ | ਬੈਰਾੜੀ | ੭ | | | |
| ੧੪ | ਤਿਲੰਗ | ੧੭ | | ਜੋੜ ਕੁਲ | ੨੪੬੬ |
| ੧੫ | ਸੂਹੀ | ੧੬੩ | | | |
| ੧੬ | ਬਿਲਾਵਲ | ੧੭੨ | | | |
| ੧੭ | ਗੋਂਡ | ੨੯ | | | |
| ੧੮ | ਰਾਮਕਲੀ | ੧੦੮ | | | |
| ੧੯ | ਨਟ | ੨੫ | | | |
| ੨੦ | ਮਾਲੀ ਗੌੜਾ | ੧੪ | | | |

ਏਹ ਗਿਣਤੀ ਭਾਈ ਗੁਰਦਾਸ ਜੀਦੀ ਬੀੜਦੀ ਹੈ, ਭਾਈ ਬੰਨੋ ਵਾਲਾ ਗ੍ਰੰਥ ਸਾਹਿਬ ਉਸਦੀ ਸੰਤਾਨ ਪਾਸ ਮਾਂਗਟ ਪਿੰਡ ਸ਼ਾਹਪੁਰ ਦੇ ਜ਼ਿਲੇ ਵਿਚ ਹੈ।

ਕੀਤੀ ਹੈ। ਏਹੋ ਜੇਹੇ ਅਨੁਚਿਤ ਬਚਨ ਸੁਣਕੇ ਗੁਰੂ ਸਾਹਿਬ ਵਡੇ ਧੀਰਜ ਨਾਲ ਬੋਲੇ:— ਭਾਈ ਬਿਪ੍ਰ ਬ੍ਰਹਮਣ ! ਠਾਕੁਰ ਨੂੰ ਤਾਂ ਅਸੀ ਮੰਨਦੇ ਹਾਂ ਪਰ ਦੰਭੀ ਤੇ ਪਾਖੰਡੀ ਨੂੰ ਨਹੀਂ ਮੰਨਦੇ। ਤੇਰੇ ਅੰਦਰ ਤ੍ਰਿਸ਼ਨਾ ਦੀ ਜੁਆਲਾ ਪ੍ਰਜ੍ਵਲਤ ਹੋਕੇ ਤਪਾ ਰਹੀ ਹੈ, ਜਿਸ ਤੋਂ ਬੁਧੀ ਬਿਪ੍ਰਜੈ ਹੋਣੇ ਕਰ ਤੈਨੂੰ ਸਾਰ ਅਸਾਰ ਦਾ ਵਿਚਾਰ ਨਹੀਂ ਰਿਹਾ, ਘਰ ਦੇ ਬਾਹਰ ਚਿਤਵਦਾ ਹੋਯਾ ਲੋਗਾਂ ਤੋਂ ਧਨ ਦੀ ਬਾਂਛਾ ਕਰਕੇ ਬੇਦ ਸ਼ਾਸਤ੍ਰ ਸਲੋਕ ਤੇ ਅਰਥ ਖੋਲ੍ਹ ਖੋਲ੍ਹ ਕੇ ਸੁਣਾਉਂਦਾ ਹੈਂ।ਯਥਾ:—

### ਰਾਮਕਲੀ ਮਹਲਾ ੫

ਮੁਖਤੇ ਪੜਤਾ ਟੀਕਾ ਸਹਿਤ॥ ਹਿਰਦੈ ਰਾਮੁ ਨਹੀ ਪੂਰਨ ਰਹਤ ॥ ਉਪਦੇਸੁ ਕਰੇ ਕਰਿ ਲੋਕ ਦ੍ਰਿੜਾਵੈ॥ ਆਪਨਾ ਕਹਿਆ ਆਪਿ ਨ ਕਮਾਵੈ॥ ੧ ॥ ਪੰਡਿਤ ਬੇਦੁ ਬੀਚਾਰਿ ਪੰਡਿਤ ॥ ਮਨ ਕਾ ਕ੍ਰੋਧੁ ਨਿਵਾਰਿ ਪੰਡਿਤ ॥੧॥ ਰਹਾਉ ॥ ਆਗੈ ਰਾਖਿਓ ਸਾਲਗਿਰਾਮੁ ॥ ਮਨੁ ਕੀਨੋ ਦਹਦਿਸ ਬਿਸ੍ਰਾਮੁ॥ ਤਿਲਕੁ ਚਰਾਵੈ ਪਾਈ ਪਾਇ॥ ਲੋਕ ਪਚਾਰਾ ਅੰਧੁ ਕਮਾਇ॥੨॥ ਖਟੁ ਕਰਮਾ ਅਰੁ ਆਸਣੁ ਧੋਤੀ ॥ ਭਾਗਠਿ ਗ੍ਰਿਹਿ ਪੜੈ ਨਿਤ ਪੋਥੀ ॥ ਮਾਲਾ ਫੇਰੈ ਮੰਗੈ ਬਿਭੂਤ ॥ ਇਹ ਬਿਧਿ ਕੋਇ ਨ ਤਰਿਓ ਮੀਤ ॥ ੩ ॥ ਸੋ ਪੰਡਿਤੁ ਗੁਰ ਸਬਦੁ ਕਮਾਇ ॥ ਤ੍ਰੈਗੁਣ ਕੀਓਸੁ

ਉਤਰੀ ਮਾਇ ॥ ਚਤੁਰ ਬੇਦ ਪੂਰਨ ਹਰਿ ਨਾਇ ॥ ਨਾਨਕ ਤਿਸਕੀ ਸਰਣੀ ਪਾਇ॥੪॥

ਏਹ ਸੁਣਕੇ ਪੰਡਿਤ ਨੇ ਆਖਿਆ, ਮੰਨਿਆ ਕਿ ਅਸੀਂ ਏਹੋ ਜੇਹੇਹੀ ਹਾਂ, ਪਰਸਾਲਗਰਾਮਨੂੰਤਾਂਤੁਸਾਂ ਮੰਨਣਾ ਸੀ?ਗੁਰੂ ਸਾਹਿਬ ਬੋਲੇ ਸਾਲਗਰਾਮ ਨੂੰ ਤਾਂ ਅਸੀਂ ਸਦਾ ਹੀ ਮੰਨਦੇ ਹਾਂ?ਪਰ ਸਾਡਾ ਸਾਲਗਰਾਮ ਪਥਰ ਦਾ ਬਣਾਯਾ ਹੋਯਾ ਨਹੀਂ। ਪੰਡਤ ਨੇ ਕਿਹਾ ਓਹ ਕਾਹਦਾ ਹੈ ? ਤਾਂ ਗੁਰੂ ਜੀ ਬੋਲੇਃ- ਆਸਾ ਮਃ ੫

"ਆਠ ਪਹਿਰ ਉਦਕਇਸਨਾਨੀ। ਸਦਹੀਭੋਗ ਲਗਾਇ ਸੁ ਗਿਆਨੀ" ਏਹ ਸਾਰਾ ਸ਼ਬਦ ਸੁਣਕੇ ਓਨ੍ਹਾਂ ਪੰਡਿਤਾਂ ਵੱਚ ਜੋ ਤਿੰਨ ਚਾਰ ਦੱਖਣੀ ਬ੍ਰਾਹਮਣ ਗਰਦਨ ਵਿੱਚ ਪੱਥਰ ਦੇ ਸਾਲਗਰਾਮ ਪਾਈ ਫਿਰਦੇ ਸੇ ਵਡੇ ਕ੍ਰੋਧ ਨਾਲ ਬੋਲੇ, ਏਸ ਸਾਲਗ ਰਾਮ ਨੂੰ ਪੂਜਕੇ ਤਾਂ ਧੰਨਾਂ, ਨਾਮਾਂ, ਤ੍ਰਿਲੋਚਨ ਆਦਿਕ ਅਨੇਕ ਭਗਤ ਤਰ ਗਏ ਹਨ, ਤੁਸੀਂ ਖਬਰੇ ਕਿਸਨੂੰ ਮੰਨਦੇ ਹੋ ? ਗੁਰੂ ਜੀ ਨੇ ਓਨ੍ਹਾਂ ਨੂੰ ਕਨਿਸ਼ਟਕ ਅਧਿਕਾਰੀ ਸਮਝਕੇ ਹੰਕਾਰ ਖੰਡਣ ਲਈ ਏਹ ਸ਼ਬਦ ਉਚਾਰਿਆਃ-

## ਸੂਹੀ ਮਹਲਾ ੫ ॥

ਘਰਮਹਿ ਠਾਕੁਰੁ ਨਦਰਿ ਨ ਆਵੈ ॥ ਗਲਮਹਿ ਪਾਹਣੁ ਲੈ ਲਟਕਾਵੈ ॥ ੧ ॥ ਭਰਮੇ ਭੂਲਾ ਸਾਕਤੁ ਫਿਰਤਾ ॥ ਨੀਰੁ ਬਿਰੋਲੈ ਖਪਿ ਖਪਿ ਮਰਤਾ ॥ ੧ ॥ ਰਹਾਉ ॥ ਜਿਸੁ ਪਾਹਣ ਕਉ

ਠਾਕੁਰੁ ਕਹਿਤਾ ॥ ਓਹੁ ਪਾਹਣੁ ਲੈ ਉਸ ਕਉ ਡੁਬਦਾ ॥ ੨ ॥ ਗੁਨਹਗਾਰ ਲੂਣ ਹਰਾਮੀ ॥ ਪਾਹਣ ਨਾਵ ਨ ਪਾਰ ਗਿਰਾਮੀ॥੩॥ਗੁਰਮਿਲਿ ਨਾਨਕ ਠਾਕੁਰੁ ਜਾਤਾ ॥ ਜਲਿ ਥਲਿ ਮਹੀਅਲਿ ਪੂਰਨ ਬਿਧਾਤਾ ॥ ੪ ॥

ਏਹ ਸ਼ਬਦ ਸੁਣ ਕੇ ਪੰਡਿਤ ਬੋਲੇ ਸੰਸਕ੍ਰਿਤ ਭਾਖਾ ਬਾਨੀ ਤੋਂ ਕਰਮ ਉਪਾਸ਼ਨਾ ਗਿਆਨ ਦੀ ਬਿਧੀ ਦਾ ਭੇਦ ਹੱਥ ਨਹੀਂ ਲਗਦਾ। ਜਿਕੁਰ ਜੁਗਤ ਸੰਜਮ ਬਿਨਾ ਦੁਧ ਵਿਚੋਂ ਘਿਓ ਨਹੀਂ ਨਿਕਲਦਾ, ਤਿਕੁਰ ਬਿਧੀ ਬਿਨਾਂ ਕਰਮ ਉਪਾਸ਼ਨਾ ਗਿਆਨ ਦਾ ਫਲ ਸ੍ਵਰਗ, ਵੈਕੁੰਠ, ਮੁਕਤਿ ਨਹੀਂ ਲਭਦੇ। ਤਿਸ ਪਰ ਗੁਰੂ ਜੀ ਨੇ ਬਚਨ ਕੀਤਾ, ਸੰਸਕ੍ਰਿਤ ਬ੍ਰਿਛ ਦਾ ਮੂਲ ਹੈ ਤੇ ਭਾਖਾ ਸਾਖਾ ਸਮਾਨ ਹੈ, ਮੂਲ ਤੋਂ ਕਦੇ ਕਿਸੇ ਨੂੰ ਫਲ ਨਹੀਂ ਲੱਭਿਆ, ਸਾਖਾ ਤੋਂ ਹੀ ਫਲ ਮਿਲਦਾ ਹੈ। ਜਿਕੂੰ ਅੰਧ ਪੁਰਖ ਦੂਜੇ ਦੀ ਸਹਾਇਤਾ ਬਿਨਾਂ ਕੰਧ ਹੈ ਤਿਵੇਂ ਸੰਸ-ਕ੍ਰਿਤ ਬਿਆਕਰਨ, ਕਾਬਜ, ਕੋਸ਼, ਬਿਨਾ ਨਿਕੰਮੀ ਹੈ। ਭਾਖਾ ਬਿਨਾ ਦੂਸਰੇ ਦੀ ਸਹਾਇਤਾ ਦੇ ਇਕੱਲੀ ਹੀ ਵੈਰਾਗ, ਵਿਵੇਕ, ਕਰਮ, ਉਪਸ਼ਨਾ ਗਿਆਨ ਦੇਣੇ ਨੂੰ ਸਮਰੱਥ ਹੈ। ਪੰਡਤ ਜੀ! ਰਥੀ ਪੁਰਖ ਤਾਂ ਦੂਜੇਦੀ ਸਹਾਯਤਾ ਚਾਹੁੰਦਾ ਹੈ ਅਤਿਰਥੀ ਨਹੀਂ ਚਾਹੁੰਦਾ, ਤੈਸੇ ਹੀ ਭਾਖਾ ਸੁਤੰਤ੍ਰ ਹੀ ਮੋਹਾਦਿਕ ਆਸੁਰੀ ਸੈਨਾਂ ਨੂੰ ਨਾਸ ਕਰਕੇ ਮੁਕਤਿ ਰੂਪੀ ਰਾਜ ਧਾਨੀ ਜਗਿਆਸੂ ਨੂੰ ਦਿਵਾ ਸਕਦੀ ਹੈ। ਏਸੇ ਵਾਸਤੇ ਸਾਡੇ ਸਤਿਗੁਰਾਂ ਨੇ ਸੰਸਕ੍ਰਿਤ ਪਰਬਤੀ

ਖੁੱਡਾਂ ਦਾ ਰਾਹ ਛੱਡ ਕੇ ਭਾਖਾ ਸੂਧੀ ਸਾਫ ਸੜਕ ਬਨਾ ਦਿੱਤੀ ਹੈ, ਜਿਸਦੇ ਆਸਰੇ ਬੇਅੰਤ ਹੀ ਜੀਵ ਆਪਣੇ ੨ ਬਾਂਛਤ ਪਰਮ ਪਦ ਨੂੰ ਪਹੁੰਚ ਰਹੇ ਹਨ ਤੇ ਪਹੁੰਚਣਗੇ। ਹੋਰ ਵਾਧਾ ਇਹ ਹੈ ਕਿ ਇਸ ਵਿੱਦਯਾ ਨੂੰ ਪੜ੍ਹਕੇ ਹੰਕਾਰ ਨਹੀਂ ਹੁੰਦਾ ਸਗੋਂ ਨਿੰਮ੍ਰਤਾ ਪ੍ਰਾਪਤ ਹੁੰਦੀ ਹੈ, ਅਤੇ ਸੰਸਕ੍ਰਿਤ ਨੂੰ ਪੜ੍ਹ ਕੇ ਹੰਕਾਰ ਹੋ ਜਾਂਦਾ ਹੈ, ਸੋ ਹੰਕਾਰ ਉਚਾ ਟਿੱਬਾ ਹੈ ਜੋ ਕਿਸੇ ਨੂੰ ਨਹੀਂ ਭਾਉਂਦਾ, ਕਯੋਂਕਿ "ਹਰਿ ਜੀਉ ਅਹੰਕਾਰ ਨ ਭਾਵਈ ਵੇਦ ਕੂਕਿ ਸੁਣਾਵਹਿ" ਅਤੇ ਸੰਸਕ੍ਰਿਤਦਾ ਅਧਿਕਾਰ ਭੀ ਤੁਸੀਂ ਸਭ ਨੂੰ ਨਹੀਂ ਦਸਦੇ, ਭਾਸ਼ਾ ਸਭ ਵਾਸਤੇ ਇਕੋ ਜੇਹੀ ਹੈ, ਤਾਂਤੇ ਸੰਸਕ੍ਰਿਤ ਨਾਲੋਂ ਅਧਿਕ ਗੁਣ ਭਾਸ਼ਾ ਵਿੱਚ ਹਨ, ਸੋ ਗੁਣਗ੍ਰਾਹੀ ਹੋਣਾ ਚਾਹੀਦਾ ਹੈ ਯਥਾ:-" ਰਸ ਕੋ ਗਾਂਡੋ ਚੂਸੀਐ ਗੁਣ ਕਉ ਮਰੀਐ ਰੋਇ। ਅਵਗੁਣੀਆਰੇ ਮਾਨਸੈ ਭਲੋ ਨ ਕਹਿਹੈ ਕੋਇ" ਸੰਸਕ੍ਰਿਤ ਕੂਏਂ ਤੇ ਰਬੱਚੇ ਦਾ ਬੰਦ ਜਲ ਹੈ, ਭਾਸ਼ਾ ਪਵਿੱਤ੍ਰ ਨਦੀ ਹੈ ॥

ਇਤਯਾਦਿਕ ਬਚਨ ਗੁਰੂ ਜੀ ਤੋਂ ਸੁਣਕਰ ਬ੍ਰਾਹਮਣਾਂ ਦਾ ਮਨ ਨੀਵਾਂ ਹੋਯਾ ਤੇ ਸਿੱਖ ਬਣ ਗਏ ਉਨ੍ਹਾਂ ਨੂੰ ਸਮਝਾਵਣ ਵਾਸਤੇ ਗੁਰੂ ਸਾਹਿਬ ਨੇ ਸੰਸਕ੍ਰਿਤੀ ( ਸਹਜ ਸੁਭਾਵ) ਸਲੋਕ ਉਚਾਰੇ ਜਿਨ੍ਹਾਂ ਨੂੰ ਸਹਸਕ੍ਰਿਤੀ ਸ਼ਲੋਕ ਕਿਹਾ ਜਾਂਦਾ ਹੈ। ਉਨ੍ਹਾਂ ਨੂੰ ਸੁਣ ਕੇ ਬ੍ਰਹਮਣਾਂ ਨੇ ਚਰਨ ਫੜ ਲਏ ਅਤੇ ਗੁਰਮਤ ਨੂੰ ਧਾਰਣ ਕਰ ਕੇ ਪਰਮ-ਪਦ ਨੂੰ ਪ੍ਰਾਪਤ ਹੋਏ ॥

## ਸੱਤੇ ਬਲਵੰਡ ਤੇ ਭਾਈ ਲੱਧੇ ਦੀ ਕਥਾ

ਸੱਤਾ ਤੇ ਬਲਵੰਡ ਦੋ ਰਬਾਬੀ ਗੁਰੂ ਅਰਜਨ ਸਾਹਿਬ ਜੀ ਦੇ ਦੀਵਾਨ ਵਿਚ ਕੀਰਤਨ ਕਰਿਆ ਕਰਦੇ ਸੇ, ਗੁਰੂ ਜੀ ਦੇ ਅੱਗੇ ਹਰ ਰੋਜ਼ ੫੦੦ ਪੰਜ ਸੌ ਦੇ ਲਗ ਭਗ ਪੂਜਾ ਆ ਜਾਇਆ ਕਰਦੀ ਸੀ। ਸੱਤੇ ਬਲਵੰਡ ਦੀ ਭੈਣ ਦਾ ਵਿਆਹ ਹੋਣ ਲਗਾ ਤਾਂ ਉਨ੍ਹਾਂ ਨੇ ਆਕੇ ਆਖਿਆ ਕਿ ਮਹਾਰਾਜ ਮਾਯਾ ਚਾਹੀਦੀ ਹੈ, ਗੁਰੂ ਸਾਹਿਬ ਨੇ ਕਿਹਾ ਕਿਤਨੀਕੁ ਮਾਯਾ ਚਾਹੀਏ ? ਤਾਂ ਸੱਤੇ ਬਲਵੰਡ ਨੇ ਕਿਹਾ ਜੀ ਕੱਲ ਨੂੰ ਜੋ ਪੂਜਾ ਆਵੇ ਸੋ ਸਾਨੂੰ ਮਿਲੇ। ਗੁਰੂ ਸਾਹਿਬ ਨੇ ਕਿਹਾ ਚੰਗੀ ਬਾਤ ਹੈ, ਕੱਲ ਦੀ ਪੂਜਾ ਸਭ ਤੁਸਾਂ ਹੀ ਲੈਣੀ। ਅਗਲੇ ਭਲਕ ਵੱਡੀ ਸਵੇਰ ਤੋਂ ਹੀ ਆਕੇ ਕੀਰਤਨ ਕਰਨ ਲੱਗੇ ਤੇ ਦਿਨ ਦੁਪਹਿਰ ਹੋਣ ਤਕ ਕਰਦੇ ਰਹੇ ਪਰ ਉਨ੍ਹਾਂ ਦੀ ਕਿਸਮਤ ਨੂੰ ੧੦੦) ਮਸਾਂ ਹੀ ਆਯਾ। ਗੁਰੂ ਸਾਹਿਬ ਨੇ ਓਹੋ ਪੂਜਾ ਉਨ੍ਹਾਂ ਨੂੰ ਦੇ ਦਿੱਤੀ, ਜਿਸ ਪਰ ਓਹ ਬੜੇ ਖਿਝੇ ਤੇ ਮਨ ਵਿੱਚ ਆਖਣ ਲਗੇ ਏਹ ਗੁਰੂ ਦਾ ਖਚਰਪੁਣਾ ਹੈ ਜੋ ਸਾਡੀ ਮਾਯਾ ਰੋਕ ਦਿੱਤੀ। ਸੜਦੇ ਕੁੜ੍ਹਦੇ ਘਰ ਨੂੰ ਤੁਰਗਏ, ਜਾਂ ਸਵੇਰੇ ਕੀਰਤਨ ਦਾ ਵੇਲਾ ਹੋਯਾ ਤਾਂ ਨਾ ਆਏ। ਗੁਰੂ ਜੀ ਨੇ ਇੱਕ ਸਿੱਖ ਭੇਜਿਆ ਕਿ ਜਾਕੇ ਸੱਤੇ ਬਲਵੰਡ ਨੂੰ ਬੁਲਾਵੇ, ਪਰ ਓਹ ਤਾਂ ਵੀ ਨਾ ਆਏ, ਤਾਂ ਗੁਰੂ ਜੀ ਨੇ ਹੋਰ ਸਿਖ ਭੇਜੇ ਪਰ ਓਹ ਫੇਰ ਭੀ ਨਾ ਆਏ ਤੇ ਸਗੋਂ ਕਠੋਰ ਤੇ ਬਹੁਤ ਅਜੋਗ ਬਚਨ ਬੋਲੇ। ਫੇਰ ਗੁਰੂ ਸਾਹਿਬ

ਆਪ ਉਨਾਂ ਦੇ ਘਰ ਗਏ ਤਾਂ ਉਨਾਂ ਨੇ ਗੁਰੂ ਸਾਹਿਬ ਨੂੰ ਬਹੁਤ ਅਜੋਗ ਬਚਨ ਕਹੇ ਤੇ ਏਹ ਭੀ ਆਖਣਾ ਕਿ ਤੂੰ ਸਾਡਾ ਹੀ ਬਣਾਯਾ ਹੋਯਾ ਗੁਰੂ ਹੈਂ ਅਤੇ ਗੁਰੂ ਨਾਨਕ ਤੋਂ ਲੈਕੇ ਸਾਰੇ ਗੁਰੂ ਸਾਡੇ ਹੀ ਬਣਾਏ ਹੋਏ ਹਨ, ਜੇ ਅਸੀ ਕੀਰਤਨ ਨਾ ਕਰਦੇ ਤਾਂ ਗੁਰੂਆਂ ਨੂੰ ਕੌਣ ਜਾਣਦਾ ਸੀ ॥

ਗੁਰੂ ਅਰਜਨ ਦੇਵ ਜੀ ਨੂੰ ਆਪਣੀ ਬਾਬਤ ਤਾਂ ਕੋਈ ਰੰਜ ਨਹੀਂ ਆਯਾ ਸੀ, ਪਰ ਜਾਂ ਉਨਾਂ ਦੁਸ਼ਟਾਂ ਨੇ ਵਡੇ ਗੁਰੂਆਂ ਦੀ ਨਿੰਦਾਤੇਅਜੋਗ ਬਚਨਾਂਨਾਲਨਿਰਾਦਰੀ ਕੀਤੀ ਤਾਂ ਗੁਰੂ ਸਾਹਿਬ ਜਰ ਨਾਂ ਸਕੇਤੇ ਆਖਿਆ "ਜਾਓ ਕੁਸ਼ਟੀਓ! ਤੁਸਾਂ ਗੁਰੂ ਨਾਨਕ ਜੀ ਮਹਾਰਾਜ ਦੀ ਨਿੰਦਾ ਕੀਤੀ ਹੈ ਤੁਸੀ ਕੁਸ਼ਟੀ ਹੋ" ਏਹ ਕਹਿਕੇ ਮੁੜ ਆਏ। ਸੰਗਤ ਵਿਚ ਆਕੇ ਸਿੱਖਾਂ ਨੂੰ ਹੁਕਮ ਦਿਤਾ ਕਿ ਸਰੰਦੇ ਫੜੋ ਤੇ ਸ਼ਬਦ ਗਾਓ। ਗੁਰੂ ਸਾਹਿਬ ਦੇ ਵਾਕ ਨਾਲ ਹੀ ਸੂਧੇ ਸਾਦੇ ਸਿਖਾਂ ਨੂੰ ਤੁਰਤ ਰਾਗ ਦਾ ਗਿਆਨ ਹੋ ਆਯਾ ਤੇ ਸ਼ਬਦ ਗਾਵਣ ਲਗੇ ॥

ਏਸੇ ਵੇਲੇ ਹੀ ਗੁਰੂ ਜੀ ਨੇ ਹੁਕਮ ਦਿਤਾ ਕਿ ਕੋਈ ਸਿੱਖ ਸਾਡੇ ਪਾਸ ਸੱਤੇ ਬਲਵੰਡ ਦੀ ਅਰਜ਼ ਨ ਕਰੇ ਜੋ ਅਰਜ਼ ਕਰੇਗਾ ਉਸਦਾ ਮੂੰਹ ਕਾਲਾ ਤੇ ਨੀਲੇ ਪੈਰ ਕਰਕੇ ਗਲ ਵਿਚ ਜੁੱਤੀਆਂ ਦਾ ਹਾਰ ਪਾਕੇ ਖੋਤੇ ਉਪਰ ਚੜ੍ਹਾਕੇ ਸਾਰੇ ਅੰਮ੍ਰਿਤਸਰ ਦੇ ਗਿਰਦੇ ਫੇਰਿਆਜਾਵੇਗਾ॥ ਉਧਰ ਰਬਾਬੀਆਂ ਨੂੰ ਓਸੇ ਵੇਲੇ ਕੋਹੜ ਹੋਗਿਆ, ਬੜੇ ਲਾਚਾਰ ਹੋਏ, ਕੋਈ ਭੀ ਸਰਾਪ ਦਾ ਡਰਦਾ ਅਰਜ਼ ਨਾ

ਕਰ ਸਕੇ। ਓੜਕ ਭਾਈ ਲਧਾ ਜੋ ਪਰਉਪਕਾਰੀ ਸੀ ਓਸਨੇ ਸਤੇ ਬਲਵੰਡ ਨੂੰ ਅਤੀ ਦੁਖੀ ਦੇਖਕੇ ਅਰਜ਼ ਕਰਨ ਵਾਸਤੇ ਆਪਣਾ ਓਹੋ ਰੂਪ ਬਣਾਯਾ ਜੋ ਗੁਰੂ ਜੀ ਦਾ ਹੁਕਮ ਸੀ,ਅਰਥਾਤ ਲਾਹੌਰੋਂ ਹੀ ਖੋਤੇ ਉਪਰ ਚੜ੍ਹ, ਮੂੰਹ ਕਾਲਾ ਤੇ ਜੁਤੀਆਂਦਾ ਹਾਰ ਗਲ ਵਿਚ ਪਾਕੇ ਗੁਰੂ ਜੀ ਪਾਸ ਆਕੇ ਅਰਜ਼ ਕੀਤੀ। ਜਿਸ ਪਰ ਗੁਰੂ ਜੀ ਬੜੇ ਖੁਸ਼ੀ ਹੋਏ ਤੇ ਬਚਨ ਕੀਤਾ, ਜਿਸ ਮੂੰਹ ਨਾਲ ਏਨਾਂ ਰਬਾਬੀਆਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਤੇ ਹੋਰ ਤਿੰਨਾਂ ਗੁਰੂਆਂ ਦੀ ਨਿੰਦਾ ਕੀਤੀ ਹੈ ਓਸੇ ਮੂੰਹ ਨਾਲ ਉਸਤਤੀ ਕਰਣ ਤਾਂ ਰੋਗ ਹਟੇਗਾ। ਤਦ ਸਤੇ ਤੇ ਬਲਵੰਡ ਨੇ ਗੁਰੂ ਜੀਦੇ ਜੱਸ ਦੀ ਵਾਰ (ਜੋ ਰਾਮਕਲੀ ਰਾਗ ਵਿਚ ਲਿਖੀ ਹੈ) ਉਚਾਰਣ ਕੀਤੀ, ਅਤੇ ਜਿਉਂ ੨ ਉਚਾਰਦੇ ਗਏ ਤਿਉਂ ੨ ਕੁਸ਼ਟ ਹਟਦਾ ਗਿਆ, ਗੱਲ ਕਾਹਦੀ ਏਸ ਵਾਰ ਦੇ ਉਚਾਰਨ ਨਾਲ ਹੀ ਓਹ ਨਵੇਂ ਨਿਰੋਏ ਹੋ ਗਏ, ਓਸ ਵਕਤ ਗੁਰੂ ਅਰਜਨ ਜੀਨੇ ਵਰ ਦਿਤਾਕਿ ਜੋ ਸਿਖ ਏਸ ਵਾਰ ਨੂੰ ਸਰਧਾ ਨਾਲ ਰੋਜ ਇਸ਼ਨਾਨ ਕਰਕੇ ਪੜ੍ਹੇ ਸੁਣੇਗਾ ਓਸਦੇ ਸਭ ਰੋਗ ਦੂਰ ਹੋਣਗੇ ॥

## ਪ੍ਰਿਥੀ ਚੰਦ ਤੇ ਚੰਦੂਸ਼ਾਹੀ ਦਾ ਵਿਰੋਧ

ਗੁਰੂ ਗ੍ਰੰਥ ਸਾਹਿਬ ਜੀ ਦੇ ਤਿਆਰ ਹੋਣੇ ਸਮੇਂ ਗੁਰੂ ਜੀ ਦੀ ਸਿੱਖੀ ਦੇਸ਼ ਦੇਸ਼ਾਂਤ੍ਰਾਂ ਵਿਚ ਐਥੋਂ ਤੀਕ ਅਧਿਕ ਫੈਲ ਰਹੀ ਸੀ ਕਿ ਕਾਰ ਭੇਟ ਦੀ ਉਗ- ਰਾਹੀ ਵਾਸਤੇ ਜੋ ਬਾਈ ਮਸੰਦ ਜੁਦੇ ਜੁਦੇ ਦੇਸਾਂ ਵਿਚ

ਕਾਇਮ ਕੀਤੇ ਹੋਏ ਸੇ ਓਹਨਾਂ ਨੇ ਭੀ ਕੰਮ ਨਿਬੇੜਨ ਲਈ ਦਸ ਦਸ ਬਾਰਾਂ ਬਾਰਾਂ ਨਾਇਬ ਜਿਨ੍ਹਾਂ ਨੂੰ ਮੇਵੜੇ ਆਖੀਦਾ ਸੀ ਆਪਣੇ ਅੱਗੇ ਕਾਇਮ ਕਰ ਰੱਖੇ ਸੇ ।ਓਸੇ ਸਮੇਂ ਕੱਤਕ ਵਿਚ ਸੰ: ੧੬੬੧ ਬਿ: ਨੂੰ ਦੀਵਾਨ ਚੰਦੂ ਲਾਲ ਸ਼ਾਹੀ ਖੱਤ੍ਰੀ (ਰੁਹੀਲੇ ਪਿੰਡ ਵਾਲਾ ਜੋ ਬਾਦਸ਼ਾਹੀ ਨੌਕਰ ਹੋਕੇ ਦਿੱਲੀ ਵਿਚ ਵਸਦਾ ਸੀ) ਓਸਦੇ ਭੇਜੇ ਹੋਏ ਨਾਈ, ਬ੍ਰਾਹਮਣ ਓਸਦੀ ਬੇਟੀ ਦਾ ਨਾਤਾ ਕਰਨ ਲਈ ਘਰ ਘਰ ਵਰ ਦੇਖਦੇ ਹੋਏ ਅੰਮ੍ਰਿਤਸਰ ਆ ਪਹੁੰਚੇ। ਗੁਰੂ ਜੀ ਦਾ ਸੁਜੱਸ ਤੇ ਦਰਬਾਰ ਦੀ ਆਮਦਨੀ ਤੇ ਰੌਣਕ ਦੇਖਕੇ ਗੁਰੂ ਜੀ ਦੇ ਸਪੁਤ੍ਰ ਹਰਿ ਗੋਬਿੰਦ ਜੀ ਨੂੰ ਪਸੰਦ ਕਰ ਗਏ ਤੇ ਏਹੋ ਗੱਲ ਚੰਦੂ ਨੂੰ ਜਾ ਦੱਸੀ । ਚੰਦੂ ਨੇ ਕੁੜਮਾਈ ਦਾ ਸਗਨ ਤੋਰਨ ਸਮੇਂ ਵੱਡੇ ਹੰਕਾਰ ਨਾਲ ਬ੍ਰਾਹਮਣ ਨੂੰ ਏਹ ਗੱਲ ਆਖੀ ਕਿ ਤੁਸਾਂ ਚੁਬਾਰੇ ਦੀ ਇੱਟ ਮੋਰੀ ਨੂੰ ਲਾਈ ਹੈ, ਪਰ ਹੱਛਾ ਮੇਰੀ ਧੀ ਸਿੱਖਾਂਦੀ ਮਾਤਾ ਤਾਂ ਕਹਾਵੇਗੀ (ਹੋਣਹਾਰ ਪ੍ਰਬਲ ਹੈ),ਏਹ ਹੰਕਾਰ ਵਾਲਾ ਕੁਬੋਲ ਦਿੱਲੀ ਦੇ ਸਿੱਖਾਂ ਨੇ ਸੁਣਕੇ ਬਹੁਤ ਬੁਰਾ ਮੰਨਿਆਂ ਤੇ ਗੁਰੂ ਜੀ ਪਾਸ ਬੇਨਤੀ ਲਿਖ ਭੇਜੀ ਕਿ ਏਸ ਪਾਪੀ ਦਾ ਨਾਤਾ ਨਹੀਂ ਲੈਣਾ,ਏਸ ਨੇ ਗੁਰੂ ਕੇ ਘਰ ਨੂੰ ਮੋਰੀ ਤੇ ਆਪ ਨੂੰ ਚੁਬਾਰਾ ਕਿਹਾ ਹੈ । ਜਾਂ ਏਹ ਚਿੱਠੀ ਤੇ ਚੰਦੂਲਾਲ ਦੇ ਲਾਗੀ ਗੁਰੂ ਸਾਹਿਬ ਪਾਸ ਪਹੁੰਚੇ ਤਾਂ ਗੁਰੂ ਜੀ ਨੇ ਸੰਗਤ ਦਾ ਬਚਨ ਮੰਨਕੇ ਚੰਦੂ ਦਾ ਸਾਕ ਨਾ ਲਿਆ।ਏਸ ਤੋਂ ਚੰਦੂ ਆਪਣੀ ਬੇਇੱਜ਼ਤੀ ਤੇ ਨਿਰਾਦਰੀ ਸਮਝਕੇ ਗੁਰੂ ਜੀ ਦਾ ਵੈਰੀ ਬਣ ਗਿਆ । ਏਹ ਸੁਣਕੇ

ਤਾਂ ਪ੍ਰਿਥੀਏ ਨੇ ਘਿਉ ਦੇ ਦੀਵੇ ਬਾਲੇ। ਸੁਲਹੀ ਖਾਂ ਭੀ ਤਦੋਂ ਦਿੱਲੀ ਵਿਚ ਸੀ ਸੋ ਪ੍ਰਿਥੀਆ ਭੀ ਅਨੇਕ ਪ੍ਰਕਾਰ ਦੀਆਂ ਗਿਣਤੀਆਂ ਕਰਦਾ ਹੋਯਾ ਦਿੱਲੀ ਜਾ ਪੁੱਜਾ। ਇਕ ਹੋਰ ਸੁਲਭੀ ਖਾਂ ਜੋ ਸੁਲਹੀ ਖਾਂ ਦਾ ਭਨਵਈਆ ਸੀ ਓਹ ਭੀ ਨਾਲ ਰਲਾ ਲਿਆ, ਫੇਰ ਤਾਂ ਪੂਰੀ ਚੰਡਾਲ ਚੌਕੜੀ ਬਨ ਗਈ ਅਤੇ ਸਾਰਿਆਂ ਨੇ ਸਲਾਹ ਗੁੰਦਕੇ ਪ੍ਰਿਥੀਏ ਤੋਂ ਜਾਇਦਾਦ ਤੇ ਆਮਦਨੀ ਵੰਡਾਉਣ ਵਾਸਤੇ ਬਾਦਸ਼ਾਹ ਪਾਸ ਅਰਜੀ ਦਿਵਾਈ, ਜੋ ਵਜ਼ੀਰ ਖਾਂ ਦੇ ਸਮਝਾਉਂਣੇ ਕਰ ਖਾਰਜ ਤਾਂ ਨਾ ਹੋਈ ਪਰ ਇਕ ਹੇਹਰ ਪੰਡ ਤੇ ਦੂਜਾ ਕਦੇਰ ਏਹ ਦੋਵੇਂ ਚੌਦਾਂ ਹਜ਼ਾਰ ਬਿਘੇ ਦਾ ਰਕਬਾ ਪੁਰਾਣੀ ਸਨਦ ਦੇ ਲਿਹਾਜ਼ ਨੂੰ ਦਿਵਾ ਕੇ ਗੁਰੂ ਅਰਜਨ ਦੇਵ ਜੀ ਨਾਲ ਬੇਦਾਵਾ ਲਿਖਵਾ ਲਿਆ॥

## ਮੇਹਰਵਾਨ ਦਾ ਝਗੜਾ ਸੁਲਭੀ ਤੇ ਸੁਲਹੀ ਦਾ ਮਰਨਾਂ

ਭਾਵੇਂ ਪ੍ਰਿਥੀਚੰਦ ਨੂੰ ਗੁਰੂ ਚੱਕ ਦੀ ਆਮਦਨੀ ਨਾਲੋਂ ਭੀ ਬਹੁਤੀ ਆਮਦਨੀ ਦੇ ਪਿੰਡ ਮਿਲ ਗਏ ਪਰ ਓਨ ਫੇਰ ਭੀ ਸਬਰ ਨਾ ਕੀਤਾ, ਕਯੋਂਕੇ ਓਸਦੀ ਇਸਤ੍ਰੀ ਨੇ ਕਿਹਾ ਕਿ ਜਾਗੀਰ ਭਾਵੇਂ ਕਿਤਨੀ ਹੀ ਮੀਲੀ ਹੈ ਪਰ ਜੇ ਸਿੱਖੀ ਸੇਵਕੀ ਮਿਲਦੀ ਤਾਂ ਅੱਛਾ ਸੀ, ਕਿਵੇਂ ਓਹਲਓ ਕਯੋਂਕੇ ਫੇਰ ਮੇਰਾ ਪੁਤ੍ਰ ਭੀ ਗੁਰੂ ਸਦਾਵੇਗਾ। ਪ੍ਰਿਥੀਆ ਜੋ ਆਪਣੇ ਹੱਥੀਂ ਬੇਦਾਵਾ ਲਿਖ ਆਯਾ ਸੀ ਹੁਣ ਕੁਛ ਨਹੀਂ ਕਰ ਸਕਦਾ ਸੀ, ਏਸ ਲਈ ਚੰਦੂ ਤੇ ਸੁਲਹੀ ਦੀ

ਸਲਾਹ ਨਾਲ ਆਪਣੇ ਪੁਤ੍ਰ ਮੇਹਰਵਾਨ ਤੋਂ ਇਹ ਦਾਵਾ ਕਰਵਾ ਦਿੱਤਾ ਕਿ ਗੁਰੂ ਅਰਜਨ ਸਾਹਿਬ ਨੇ ਜਦ ਓਨਾਂ ਦੇ ਘਰ ਬੇਟਾ ਨਹੀਂ ਹੋਯਾ ਸੀ ਤਾਂ ਮੈਨੂੰ ਗੋਦੀ ਵਿਚ ਲੈਕੇ ਆਪਣਾ ਮੁਤਵੰਨਾ ਬਨਾਯਾ ਸੀਤੇਹੁਣਹਰਿਗੋਬਿੰਦ ਓਨ੍ਹਾਂ ਦਾ ਪੁਤ੍ਰ ਹੋ ਪਿਆ ਹੈ ਸੋ ਓਹ ਓਸਨੂੰ ਗੁਰਿਆਈ ਦੇਣੀ ਚਾਹੁੰਦੇ ਹਨ ਤਾਂਤੇ ਅੱਧੀ ਸਿੱਖੀ ਸੇਵਕੀ ਮੈਨੂੰ ਮਿਲਣੀ ਚਾਹੀਦੀ ਹੈ। ਇਸ ਸਮੇਂ ਅਕਬਰਸ਼ਾਹਦੇਨਾਲ ਵਜ਼ੀਰਖਾਂ ਤਾਂ ਦੱਖਣ ਵੰਨੀਂ ਚਲਿਆ ਗਿਆ ਹੋਯਾ ਸੀ, ਇਸ ਕਰਕੇ ਸੁਲਹੀ ਤੇ ਚੰਦੂ ਨੇ ਛਲ ਵਲ ਕਰਕੇ ਵਡੀ ਅਦਾਲਤ ਵਿਚੋਂ ਓਸਦੀ ਡਿਗਰੀ ਕਰਾ ਦਿਤੀ ਤੇ ਸੁਲਭੀ ਖਾਂ ਨੂੰ ਜੋ ਸੁਲਹੀ ਦਾ ਭਤੀਜਾ ਸੀ ਏਹ ਹੁਕਮ ਦੇਕੇ ਤੋਰਿਆ ਕਿ ਗੁਰੂ ਚੱਕ ਜਾਕੇ ਸਿੱਖੀ ਵੰਡਵਾਦਿਓ॥

ਪ੍ਰਿਥੀ ਚੰਦ ਏਹ ਹੁਕਮ ਸੁਣ ਕੇ ਬੜਾ ਖੁਸ਼ੀ ਹੋਯਾ ਤੇ ਘਰ ਵਿਚ ਕਰਮੋਂ ਨੇ ਭੀ ਲੱਡੂ ਵੰਡੇ ॥ ਓਧਰ ਜਦ ਸੌ ਅਸਵਾਰ ਸਮੇਤ ਸੁਲਭੀ ਖਾਂ ਸਿਖੀ ਵੰਡਾਉਣ ਦਾ ਬਹਾਨਾ ਪਾਕੇ ਚੰਦੂ ਦੁਸ਼ਟ ਦੇ ਕਹਿਣੇ ਕਰ ਗੁਰੂ ਜੀ ਉਤੇ ਵਾਰ ਕਰਨ ਦੀ ਨੀਤ ਥਾਪ ਕੇ ਦਿੱਲੀ ਤੋਂ ਚੜ੍ਹ ਆਯਾ ਤਾਂ ਭਾਈ ਬਿਧੀ ਚੰਦ, ਕਲਯਾਣਾ, ਸਾਲੋ, ਕਿਦਾਰਾ,ਮੁਕੰਦਾ, ਕਾਲਾ, ਬਹਿਲੋ, ਭਗਤੂ, ਗੁਰਦਾਸ, ਆਦਿਕ ਸਿੱਖਾਂ ਨੇ ਸੁਲਭੀ ਦਾ ਕਪਟ ਸੁਣ ਕੇ ਓਸ ਦਾ ਮੁਕਾਬਲਾ ਕਰਨ ਲਈ ਗੁਰੂ ਸਾਹਿਬ ਜੀ ਤੋਂ ਆਗਜ਼ਾ ਮੰਗੀ,ਤਾਂਗੁਰੂ ਸਾਹਿਬ ਨੇ ਜੋ ਸੰਤਰੂਪ ਕੇਵਲ ਪ੍ਰਮੇਸ਼੍ਵਰ ਉਤੇ ਭਰੋਸਾ ਰਖਦੇ ਸਨ ਏਹ ਸ਼ਬਦ ਉਚਾਰਿਆਃ—

## ਸੋਰਠਿ ਮਹਲਾ ੫

ਗਰੀਬੀ ਗਦਾ ਹਮਾਰੀ ॥ ਖੰਨਾ ਸਗਲ ਰੇਨੁ ਛਾਰੀ ॥ ਇਸੁ ਆਗੈ ਕੋ ਨ ਟਿਕੈ ਵੇਕਾਰੀ ॥ ਗੁਰ ਪੂਰੇ ਏਹ ਗਲ ਸਾਰੀ ॥ ੧ ॥ ਹਰਿ ਹਰਿ ਨਾਮੁ ਸੰਤਨ ਕੀ ਓਟਾ ॥ ਜੋ ਸਿਮਰੈ ਤਿਸਕੀ ਗਤਿ ਹੋਵੈ ਉਧਰਹਿ ਸਗਲੇ ਕੋਟਾ ॥ ੧ ॥ ਰਹਾਉ ॥ ਸੰਤ ਸੰਗਿ ਜਸੁ ਗਾਇਆ ॥ ਇਹ ਪੂਰਨ ਹਰਿ ਧਨੁ ਪਾਇਆ॥ਕਹੁ ਨਾਨਕ ਆਪੁ ਮਿਟਾਇਆ ॥ ਸਭੁ ਪਾਰਬ੍ਰਹਮੁ ਨਦਰੀ ਆਇਆ ॥ ੨ ॥ ੧੬ ॥ ੮੦ ॥

ਕੁਦਰਤ ਐਸੀ ਹੋਈ ਕਿ ਸੁਲਭੀ ਖਾਂ ਜਦੋਂ ਬਜਾਸਾ ਕਿਨਾਰੇ ਪਹੁੰਚਿਆ ਤਾਂ ਜਲੰਧਰ ਦੇ ਸੱਯਦ ਹਸਨ ਅਲੀ ਖਾਂ ਨੇਓਸਤੋਂਆਪਣੀ ਤਨਖਾਹ ਮੰਗੀ(ਜੋ ਦੋ ਸਾਲ ਦੀ ਓਸ ਵੱਨੀਂ ਬਾਕੀ ਸੀ)ਓਸ ਅਗੋਂਹੰਕਾਰਵਿਚ ਸੱਯਦ ਨੂੰ ਗਾਹਲ ਕੱਢੀ,ਓਸਨੇ ਖਿੱਚ ਕੇ ਤਲਵਾਰ ਐਸੀਮਾਰੀ ਜੋ ਸੁਲਭੀ ਖਾਂ ਦਾ ਸਿਰ ਲਾਹ ਸਿੱਟਿਆ ਤੇ ਆਪ ਦੌੜ ਕੇ ਝੱਲ ਵਿਚ ਵੜ ਗਿਆ। ਸਰਦਾਰ ਤੋਂ ਬਿਨਾਂ ਫੌਜ ਸਭ ਮੁੜ ਗਈ । ਪ੍ਰਿਥੀਚੰਦ ਨੇ ਏਹ ਹਾਲ ਸੁਣਕੇ ਬਹੁਤ ਪਛੁਤਾਵਾ ਕੀਤਾ ਤੇ ਰੋਂਦਾ ਹੋਯਾ ਸੁਲਹੀ ਖਾਂ ਪਾਸ ਲਾਹੌਰ ਜਾ ਕੇ ਆਖਣ ਲਗਾ,ਗੁਰੂ ਅਰਜਨ ਜੀ ਨੇ ਆਪਣੇ ਕਿਸੇ ਆਦਮੀ ਤੋਂ(ਜੋ ਓਨਾਂ ਦੇ ਪਾਸ ਬੜੇ੨ ਧਾੜਵੀ ਰਹਿੰਦੇ ਹਨ) ਮਰਵਾ ਦਿੱਤਾ ਹੈ। ਸੁਲਹੀ ਖਾਂ

ਨੂੰ ਭਤੀਜੇ ਦੇ ਮਾਰੇ ਜਾਣ ਦਾ ਬੜਾ ਸਲ ਲਗਾ ਤੇ ਬੜੇ ਕ੍ਰੋਧ ਨਾਲ ਚੜ੍ਹਕੇ ਅੰਮ੍ਰਿਤਸਰ ਆਉਣ ਵਾਸਤੇ ਹੇਹਰ ਪਿੰਡ ਪ੍ਰਿਥੀਏ ਪਾਸ ਜਾ ਉਤਰਿਆ।ਜਦ ਏਸਤੋਂ ਬਚਾਉ ਵਾਸਤੇ ਸਿੱਖ ਕਈ ਤਰ੍ਹਾਂ ਦੇ ਤਰੱਦਦ ਕਰਨ ਲਗੇ ਤਾਂ ਗੁਰੂ ਜੀ ਨੇ ਹੇਠ ਲਿਖਿਆ ਸ਼ਬਦ ਪੜ੍ਹਿਆ ਤੇ ਆਖਿਆ ਹੌਸਲਾ ਰੱਖੋ, ਸੁਲਹੀ ਏਥੋਂ ਤੱਕ ਨਹੀਂ ਪਹੁੰਚਸਕੇਗਾ:-

## ਬਿਲਾਵਲੁ ਮਹਲਾ ੫

ਸੁਲਹੀ ਤੇ ਨਾਰਾਇਣ ਰਾਖੁ॥ਸੁਲਹੀ ਕਾ ਹਾਥੁ ਕਹੀ ਨ ਪਹੁਚੈ ਸੁਲਹੀ ਹੋਇ ਮੂਆ ਨਾਪਾਕੁ ॥ ੧ ॥ ਰਹਾਉ ॥ ਕਾਢਿ ਕੁਠਾਰੁ ਖਸਮਿ ਸਿਰੁ ਕਾਟਿਆ ਖਿਨ ਮਹਿ ਹੋਇ ਗਇਆ ਹੈ ਖਾਕੁ ॥ ਮੰਦਾ ਚਿਤਵਤ ਚਿਤਵਤ ਪਚਿਆ ਜਿਨਿ ਰਚਿਆ ਤਿਨਿ ਦੀਨਾ ਧਾਕੁ ॥ ੧ ॥ ਪੁਤ੍ਰ ਮੀਤ ਧਨੁ ਕਿਛੂ ਨ ਰਹਿਓਸੁ ਛੋਡਿ ਗਇਆ ਸਭ ਭਾਈ ਸਾਕੁ॥ਕਹੁ ਨਾਨਕ ਤਿਸੁ ਪ੍ਰਭ ਬਲਿਹਾਰੀ ਜਿਨ ਜਨ ਕਾ ਕੀਨੋ ਪੂਰਨ ਵਾਕ ॥ ੨ ॥

ਓਧਰ ਸੁਲਹੀਖਾਂ ਤੇ ਪ੍ਰਿਥੀਆ ਦੋਵੇਂ ਕਈ ਤਰ੍ਹਾਂ ਦੇ ਪਾਪ ਚਿਤਵਦੇ ਰਹੇ, ਜਦ ਸ਼ਿਕਾਰ ਖੇਡ ਕੇ ਆਉਂਦੇ ਹੋਏ ਪੰਜਾਵਾ ਦੇਖਣ ਲਈ ਓਥੇ ਪਹੁੰਚੇ ਤਾਂ ਸੁਲਹੀ ਖਾਂ ਦਾ ਘੋੜਾ ਐਸਾ ਤ੍ਰਬਕਿਆ ਜੋ ਪਹਿਲੀ ਛਾਲੇ ਹੀ ਪੰਜਾਵੇ ਉਤੇ ਜਾ ਚੜ੍ਹਿਆ ਤੇ ਦੂਜੀ ਛਾਲੇ ਘੜੰਮ ਆਵੇ ਵਿੱਚ ਡਿਗ ਕੇ ਸੜ ਗਿਆ। ਇਸ ਪ੍ਰਕਾਰ ਗੁਰੂ

ਜੀ ਦਾ ਵਾਕ ਸੱਤ ਹੋਇਆ। ਸੁਲਹੀ ਖਾਂ ਤਾਂ ਕਾਫਰਹੋਕੇ ਮਰ ਗਿਆ ਤੇ ਪ੍ਰਿਥੀ ਚੰਦ ਰੋ ਧੋ ਕੇ ਘਰ ਜਾ ਬੈਠਾ। *ਪਿੱਛੋਂ ਸਭ ਸਿੱਖਾਂ ਨੇ ਏਹ ਖਬਰ ਸੁਣਕੇ ਅਕਾਲ ਪੁਰਖ ਦਾ ਧੰਨਵਾਦ ਕੀਤਾ ਤੇ ਬੜੀ ਖੁਸ਼ੀ ਮਨਾਈ ॥

ਹੁਣ ਧੀਰਜ ਤੇ ਵੀਚਾਰ ਨੂੰ ਖਾਤੇ ਵਿਚ ਸਿੱਟਕੇ ਬਾਪ ਬੇਟਾ ਤਾਹਰਬੇਗ ਖਾਂ ਪਾਸ ਜਾ ਰੋਏ, ਤੇ ਆਖਣ ਲਗੇ"ਦੁਸ਼ਮਨ ਬਾਤ ਕਰੇ ਅਣਹੋਈ" ਗੁਰੂ ਅਰਜਨ ਨੇ ਸੁਲਭੀ ਖਾਂ ਨੂੰ ਤਲਵਾਰ ਨਾਲ ਤੇ ਸੁਲਹੀ ਖਾਂ ਨੂੰ ਜਾਦੂ ਨਾਲ ਮਰਵਾ ਦਿੱਤਾ ਹੈ, ਹੁਣ ਜੇ ਤੁਸੀਂ ਏਨ੍ਹਾਂ ਦਾ ਵੈਰ ਨ ਲਵੇਂਗੇ ਤਾਂ ਸਾਨੂੰ ਨਿਆਉਂ ਕਿੱਥੋਂ ਮਿਲਣਾ ਹੈ। ਭਾਵੇਂ ਸੂਬੇ ਨੇ ਏਹ ਸੁਣਕੇ ਏਨ੍ਹਾਂ ਨੂੰ ਬਕਬਾਦੀ ਤੇ ਸ਼ਿਕਾਯਤੀ ਸਮਝ ਲੀਤਾ ਸੀ ਪਰ ਸਦਰ ਅਦਾਲਤ ਦਾ ਹੁਕਮ ਮੰਨਕੇ ਉਸ ਨੇ ਆਪਣੇ ਛੋਟੇ ਭਾਈ ਖਿਲਜੀ ਖਾਂ ਨੂੰ ਸਿੱਖੀ ਵੰਡਾਉਣ ਵਾਸਤੇ ਅੰਮ੍ਰਿਤਸਰ ਭੇਜਿਆ। ਓਸ

*ਇਹ ਬ੍ਰਿਤਾਂਤ ਜੇਹੜਾ ਅਸਾਂ ਉਪਰ ਲਿਖਿਆ ਹੈ ਤਵਾਰੀਖੀ ਹੈ ਤੇ ਨੰਦ ਸਿੰਘ ਬਟਾਲੀਏ ਨੇ ਲਿਖ੍ਯਾ ਹੈ:ਪਰ ਸੂਰਜਪ੍ਰਕਾਸ਼ ਵਿੱਚ ਇਉਂ ਲਿਖ੍ਯਾ ਹੈ ਕਿ ਜਹਾਂਗੀਰ ਲਾਹੌਰਨੂੰਜਾਂਦਾਹੋਯਾ ਘੜੇ ਉੱਤੋਂ ਡਿੱਗ ਪਿਆ ਤਾਂ ਓਨ ਹੁਕਮ ਦਿਤਾ ਮੇਰੀ ਜਨਮ ਪੱਤ੍ਰੀ ਵੇਖੋ ਇਹ ਸੱਟ ਮੈਨੂੰ ਕਯੋਂ ਵੱਜੀ ਹੈ?ਦੀਵਾਨਚੰਦ ਨੇ ਅਰਜ਼ ਕੀਤੀ ਜਨਮ ਪੱਤ੍ਰੀ ਹੋਰ ਬਹੁਤ ਸਾਰੇ ਸਾਮਾਨ ਸਮੇਤ ਚੋਰੀ ਚਲੀ ਗਈ ਹੈ: ਲੋਗ ਕਹਿੰਦੇ ਹਨ ਕਿ ਗੁਰੂ ਅਰਜਨ ਜੀ ਦੇ ਪਾਸ ਜੋ ਬਹੁਤ ਸਾਰੇ ਚੋਰ ਧਾੜਵੀ ਹਨ ਓਹ ਚੁਰਾਕੇ ਲੈਗਏ ਹਨ।ਬਾਦਸ਼ਾਹ ਨੇ ਕਿਹਾਜੇ ਓਥੇ ਗਈਹੋਊ ਤਾਂ ਓਹ ਭੇਜ ਦੇਣਗੇ ਕਿਸੇ ਆਦਮੀ ਨੂੰ ਭੇਜ ਦਿਓ। ਏਹ ਹੁਕਮ ਲੈਕੇ ਚੰਦੂ ਦੁਸ਼ਟ ਨੇ ਸੁਲਭੀਖਾਂ ਨੂੰ ਦੋ ਸੈ ਅਸਵਾਰ ਨਾਲ ਚੜ੍ਹਾ ਕੇ ਹੁਕਮ ਦਿੱਤਾ ਜਿਸਤ੍ਰਾਂ ਬਣੇ ਗੁਰੂ ਨੂੰ ਮਾਰਕੇ ਉਨ੍ਹਾਂ ਦਾ ਘਰ ਬਾਰ ਲੁੱਟ ਕੇ ਲੈ ਆਵੀਂ ਪਰ ਓਹ ਰਾਹ ਵਿੱਚ ਹੀਇਕ ਸੱਯਦ ਦੇ ਹਥੋਂ ਮਾਰਿਆ ਗਿਆ॥ ਸੁਲਹੀਖਾਂ ਦਾ ਗੁਰੂ ਕੇ ਕੋਠੇ ਪਿੰਡ ਆਵੇ ਵਿੱਚ ਸੜ ਮਰਨਾ ਲਿਖ੍ਯਾ ਹੈ ਜੋ ਪ੍ਰਿਥੀਚੰਦ ਦੇ ਪੜੋਤ੍ਰੇ ਸੋਢੀਕੌਲ ਨੇ ਕਪੂਰੇ ਬਿਰਾੜ ਤੋਂ ਜ਼ਮੀਨ ਲੈਕੇ ਸੰ: ੧੭੨੧ ਬਿ: ਨੂੰ ਬਸਾਯਾ ਸੀ। ਏਹ ਬਾਤ ਕੋਠੇ ਪਿੰਡ ਦੀ ਸੰਨਦ ਤੋਂ ਸਬੂਤ ਹੈ ਜੋ ਕੌਲਦੀ ਉਲਾਦ ਪਾਸ ਹੁਣਭੀਹੈ।

ਸਮੇਂ ਵਜ਼ੀਰ ਖਾਂ ਭੀ ਦੱਖਨ ਵੱਲੋਂ ਬਾਦਸ਼ਾਹ ਦੇ ਨਾਲ ਪੰਜਾਬ ਵੱਲ ਮੁੜ ਆਯਾ, ਉਸਨੇ ਦੋਹਾਂ ਵੱਲੋਂ ਮੁਨਸਫ ਹੋਕੇ ਲਿਖਤ ਕਰਵਾਕੇ ਏਹ ਫੈਸਲਾ ਕਰ ਦਿਤਾ ਅਰਥਾਤ ਗੁਰੂ ਜੀ ਦੇ ਬਾਈ ਮਸੰਦਾਂ ਵਿਚੋਂ ਸਾਰੇ ਤਿੰਨ ਮਸੰਦ ਮੇਹਰਵਾਨ ਨੂੰ ਦਿਵਾ ਦਿਤੇ, ਜਿਨ੍ਹਾਂ ਦਾ ਵੇਰਵਾ ਇਹ ਹੈ:–ਇਕ ਮਸੰਦ ਸੁਚਾ ਨਾਮ ਬੰਨੂ ਟਾਂਕ ਦੇ ਪਰਗਣੇ ਦਾ, ਦੂਜਾ ਧਨੀ ਘੇਬ ਡੇਹਰੇ ਗਾਜ਼ੀ ਖਾਂ ਆਦਿਕ ਪ੍ਰਗਣਿਆਂ ਦਾ, ਤੀਜਾ ਝੰਗ ਚਨਿਓਟ ਦੇ ਪ੍ਰਗਣੇ ਦਾ ॥

ਜਾਂ ਏਹ ਸਾਰੇ ਬ੍ਰਿਤਾਂਤ ਸੰਗਤ ਨੇ ਸੁਣੇ ਤਾਂ ਬਹੁਤ ਸਿੱਖਾਂ ਨੇ ਮੇਹਰਵਾਨ ਦੇ ਮਸੰਦਾਂ ਨੂੰ ਜਵਾਬ ਦੇ ਦਿਤਾ ਤਦ ਗੁਰੂ ਜੀ ਨੇ ਜੋ ਸਰਬਦਾ ਦਯਾਲੂ ਸੇ, ਸਿੱਖਾਂ ਵੱਲ ਹੁਕਮ ਨਾਮੇ ਲਿਖ ਭੇਜੇ ਜੋ ਮੇਹਰਵਾਨ ਦੇ ਮਸੰਦਾਂ ਨੂੰ ਅੱਗੇ ਵਾਂਙ ਹੀ ਮੰਨਣ। ਸੋ ਸਿੱਖ ਗੁਰੂ ਜੀ ਦੇ ਹੁਕਮ ਅਨੁਸਾਰ ਮੁੜ ਮਸੰਦਾਂ ਨੂੰ ਮੰਨਣ ਲਗ ਪਏ, ਪਰ ਪਗ-ਪਾਹੁਲ ਗੁਰ ਗੱਦੀ ਨਸ਼ੀਨ ਪਾਸੋਂ ਹੀ ਲੈਂਦੇ ਰਹੇ, ਓਹ ਹੁਕਮ ਨਾਮੇਂ ਮਸੰਦਾਂ ਦੀ ਉਲਾਦ ਪਾਸ ਹੁਣ ਤੱਕ ਹਨ॥

## ਬਾਦਸ਼ਾਹ ਨੇ ਗੁਰੂ ਗ੍ਰੰਥ ਸਾਹਿਬ ਜੀ ਦਾ ਦਰਸ਼ਨ ਕਰਨਾ

ਜਦ ਵੈਸਾਖ ਸੰ: ੧੬੬੨ ਬਿ: ਨੂੰ ਬਾਦਸ਼ਾਹ ਲਾਹੌਰ ਨੂੰ ਜਾਂਦਾ ਹੋਯਾ ਕਸਬੇ ਵਟਾਲੇ ਉਤਰਿਆ ਤਾਂ ਪ੍ਰਿਥੀਚੰਦ ਦੀ ਚੁੱਕ ਨਾਲ ਦੋ ਚਾਰ ਕਾਜ਼ੀਆਂ ਨੇ ਬਾਦਸ਼ਾਹ ਪਾਸ

ਚੁਗਲੀ ਕੀਤੀ ਕਿ ਗੁਰੂ ਅਰਜਨ ਨੇਜੋ ਪੁਸਤਕਬਨਾਯਾ ਹੈ ਓਸ ਵਿਚ ਦੀਨ ਇਸਲਾਮ ਤੇ ਪੈਗੰਬਰਾਂ ਦੀ ਨਿੰਦਾ ਲਿਖੀ ਹੈ। ਪਾਸੋਂ ਪ੍ਰਿਥੀਏ ਤੇ ਚੰਦੂ ਨੇ ਐਸੇ ਢੰਗ ਨਾਲ ਦਬਾ ਕੇ ਗਵਾਹੀ ਦਿਤੀ ਜਿਸ ਪਰ ਬਾਦਸ਼ਾਹ ਨੇ ਗੁਰੂ ਅਰਜਨ ਜੀ ਨੂੰ ਗ੍ਰੰਥ ਸਾਹਿਬ ਸਮੇਤ ਵਟਾਲੇ ਤਲਬ ਕੀਤਾ। ਪਰ ਆਪ ਤਾਂ ਗੁਰੂ ਜੀ ਨਾ ਗਏ ਤੇ ਬਾਬੇ ਬੁੱਢੇ ਤੇ ਭਾਈ ਗੁਰਦਾਸ ਤੇ ਪੰਜ ਸਤ ਸਿਆਣੇ ਸਿੱਖਾਂਨੂੰ ਗੁਰੂ ਗ੍ਰੰਥ ਸਾਹਿਬ ਜੀ ਦੇ ਤਾਬੇ ਕਰਕੇ ਭੇਜ ਦਿਤਾ। ਜਾਂ ਅਕਬਰਬਾਦਸ਼ਾਹਨੇ ਗੁਰੂ ਗ੍ਰੰਥਸਾਹਿਬਦੇਪੜ੍ਹਨਦਾਹੁਕਮ ਦਿਤਾ ਤਾ ਭਾਈ ਗੁਰਦਾਸਜੀਨੇ ਏਹ ਸ਼ਬਦ ਸੁਣਾਯਾਃ-

## ਤਿਲੰਗ ਮਹਲਾ ੫

ਖਾਕ ਨੂਰ ਕਰਦੰ ਆਲਮ ਦੁਨੀਆਇ ॥ ਅਸਮਾਨ ਜਿਮੀ ਦਰਖਤ ਆਬ ਪੈਦਾਇਸਿ ਖੁਦਾਇ ॥ ੧ ॥ ਬੰਦੇ ਚਸਮ ਦੀਦੰ ਫਨਾਇ ॥ ਦੁਨੀਆ ਮੁਰਦਾਰ ਖੁਰਦਨੀ ਗਾਫਲ ਹਵਾਇ॥ਰਹਾਉ ॥ ਗੈਬਾਨ ਹੈਵਾਨ ਹਰਾਮ ਕੁਸਤਨੀ ਮੁਰਦਾਰ ਬਖੋਰਾਇ॥ ਦਿਲ ਕਬਜ ਕਬਜਾ ਕਾਦਰੋ ਦੋਜਕ ਸਜਾਇ ॥ ੨ ॥ ਵਲੀ ਨਿਆਮਤ ਬਿਰਾਦਰਾ ਦਰਬਾਰ ਮਿਲਕ ਖਾਨਾਇ ॥ ਜਬ ਅਜਰਾਈਲੁ ਬਸਤਨੀ ਤਬ ਚਿਕਾਰੇ ਬਿਦਾਇ ॥ ੩ ॥ ਹਵਾਲ ਮਾਲੂਮ ਕਰਦੰ ਪਾਕ ਅਲਾਹ ॥ ਬੁਗੋ ਨਾਨਕ ਅਰਦਾਸਿ ਪੇਸਿ

ਦਰਵੇਸ ਬੰਦਾਹ ॥ ੪ ॥ ੧ ॥

ਏਹ ਸ਼ਬਦ ਸੁਣ ਕੇ ਅਮੀਰ ਗਰੀਬ ਸੱਚੇ ਲੋਗ ਤਾਂ ਬਹੁਤ ਖੁਸ਼ੀ ਹੋਏ ਪਰ ਚੁਗਲਾਂ ਦੀ ਚਿੰਤਾ ਠੰਢੀ ਨਾ ਹੋਈ ਤੇ ਚੰਦੂ ਦੁਸ਼ਟ ਨੇ ਆਖ੍ਯਾ ਏਹ ਸ਼ਬਦਪਹਿਲਾਂ ਹੀ ਸਿੱਖਾਂ ਨੇ ਤੁਹਾਡੇ ਸੁਨਾਵਣ ਵਾਸਤੇ ਚੁਣ ਰੱਖਿਆ ਸੀ। ਤਦ ਬਾਦਸ਼ਾਹ ਨੇ ਅਨੇਕ ਪੱਤ੍ਰੇ ਉਲਟਾ ਕੇ ਉਂਗਲ ਰਖਕੇ ਆਖਯਾ ਐਥੋਂ ਪੜ੍ਹੋ, ਤਾਂ ਏਹ ਸ਼ਬਦ ਆਯਾਃ—

## ਮਾਰੂ ਸੋਲਹੇ ਮਹਲਾ ੫

ਅਲਹ ਅਗਮ ਖੁਦਾਈ ਬੰਦੇ ॥ ਛੋਡ ਖਿਆਲ ਦੁਨੀਆ ਕੇ ਧੰਧੇ ॥ ਹੋਇ ਪੈਖਾਕ ਫਕੀਰ ਮੁਸਾਫਰੁ ਇਹ ਦਰਵੇਸੁ ਕਬੂਲੁ ਦਰਾ ॥ ੧ ॥ ਸਚੁ ਨਿਵਾਜ ਯਕੀਨ ਮੁਸਲਾ ॥ ਮਨਸਾ ਮਾਰਿ ਨਿਵਾਰਿਹੁ ਆਸਾ॥ਦੇਹ ਮਸੀਤ ਮਨੁਮਉਲਾਣਾ ਕਲਮ ਖੁਦਾਈ ਪਾਕੁ ਖਰਾ ॥ ੨ ॥ ਸਰਾ ਸਰੀਅਤਿ ਲੇ ਕੰਮਾਵਹੁ ॥ ਤਰੀਕਤਿ ਤਰਕਖੋਜ ਟੋਲਾਵਹੁ ॥ ਮਾਰਫਤਿ ਮਨੁ ਮਾਰਹੁ ਅਬਦਾਲਾ ਮਿਲਹੁ ਹਕੀਕਤਿ ਜਿਤੁ ਫਿਰਿ ਨ ਮਰਾ ॥ ੩॥ ਕੁਰਾਣੁ ਕਤੇਬ ਦਿਲ ਮਾਹਿ ਕਮਾਹੀ ॥ ਦਸ ਅਉਰਾਤ ਰਖਹੁ ਬਦਰਾਹੀ॥ਪੰਚਮਰਦ ਸਿਦਕਿ ਲੇ ਬਾਧਹੁ ਖੈਰਿ ਸਬੂਰੀ ਕਬੂਲਪਰਾ ॥ ੪ ॥ ਮਕਾ ਮਿਹਰ ਰੋਜਾ ਪੈਖਾਕਾ ॥ ਭਿਸਤੁ ਪੀਰ ਲਫਜ ਕਮਾਇ ਅੰਦਾਜਾ ॥ ਹੂਰ ਨੂਰ ਮੁਸਕੁ

ਖੁਦਾਇਆ ਬੰਦਗੀ ਅਲਹ ਆਲਾਹੁਜਰਾ॥੫॥
ਸਚੁ ਕਮਾਵੈ ਸੋਈ ਕਾਜੀ ॥ ਜੋ ਦਿਲੁਸੋਧੈਸੋਈ
ਹਾਜੀ ॥ ਸੋ ਮੁਲਾ ਮਲਊਨ ਨਿਵਾਰੈ ਸੋਦਰਵੇਸ
ਜਿਸੁ ਸਿਫਤਿ ਧਰਾ ॥ ੬ ॥ ਸਭੇ ਵਖਤ ਸਭੇ
ਕਰਿ ਵੇਲਾ॥ਖਾਲਕੁਯਾਦਿ ਦਿਲੈਮਹਿਮਉਲਾ॥
ਤਸਬੀ ਯਾਦ ਕਰਹੁ ਦਸ ਮਰਦਨੁ ਸੁੰਨਤਸੀਲੁ
ਬੰਧਾਨਿ ਬਰਾ॥੭॥ਦਿਲਮਹਿਜਾਨਹੁਸਭ ਫਿਲ.
ਹਾਲਾ ॥ ਖਿਲਖਾਨਾ ਬਿਰਾਦਰ ਹਮੂ ਜੰਜਾਲਾ॥
ਮੀਰ ਮਲਕਉਮਰੇ ਫਾਨਾਇਆ ਏਕ ਮੁਕਾਮ
ਖੁਦਾਇ ਦਰਾ ॥ ੮ ॥ ਅਵਲਿ ਸਿਫਤਿ ਦੂਜੀ
ਸਾਬੂਰੀ ॥ ਤੀਜੈ ਹਲੇਮੀ ਚਉਥੈ ਖੈਰੀ ॥ ਪੰਜਵੈ
ਪੰਜੇਇਕਤੁਮੁਕਾਮੈਏਹਿਪੰਜਿ ਵਖਤ ਤੇਰੇ ਅਪਰ
ਪਰਾ॥੯॥ ਸਗਲੀ ਜਾਨਿਕਰਹੁ ਮਉਦੀਫਾ ॥
ਬਦ ਅਮਲਿ ਛੋਡਿ ਕਰਹੁ ਹਥਿ ਕੂਜਾ ॥ਖੁਦਾਇ
ਏਕੁ ਬੁਝਿ ਦੇਵਹੁ ਬਾਂਗਾਂ ਬੁਰਗੂ ਬਰਖੁਰਦਾਰ
ਖਰਾ ॥ ੧੦ ॥ ਹਕੁ ਹਲਾਲੁ ਬਖੋਰਹੁ ਖਾਣਾ ॥
ਦਿਲ ਦਰੀਆਉ ਧੋਵਹੁ ਮੈਲਾਣਾ ॥ ਪੀਰੁ
ਪਛਾਣੈ ਭਿਸਤੀ ਸੋਈ ਅਜਰਾਈਲੁ ਨ ਦੋਜ
ਠਰਾ॥ ੧੧ ॥ ਕਾਇਆ ਕਿਰਦਾਰ ਅਉਰਤ
ਯਕੀਨਾ॥ਰੰਗਤਮਾਸੇਮਾਣਹਿ ਕੀਨਾ ॥ ਨਾਪਾਕ
ਪਾਕੁਕਰਿਹਦੂਰਿ ਹਦੀਸਾ ਸਾਬਤਸੂਰਤਦਸਤਾਰ
ਸਿਰਾ ॥ ੧੨ ॥ ਮੁਸਲਮਾਣੁ ਮੋਮ ਦਿਲ ਹੋਵੈ॥
ਅੰਤਰ ਕੀ ਮਲੁ ਦਿਲ ਤੇ ਧੋਵੈ॥ਦੁਨੀਆਰੰਗ ਨ

ਆਵੈ ਨੇੜੈ ਜਿਉ ਕੁਸਮ ਪਾਟੁ ਘਿਉਪਾਕੁ ਹਰਾ ॥੧੩॥ਜਾ ਕਉ ਮਿਹਰ ਮਿਹਰ ਮਿਹਰਵਾਨਾ॥ ਸੋਈ ਮਰਦੁ ਮਰਦੁ ਮਰਦਾਨਾ ॥ ਸੋਈ ਸੇਖੁ ਮਸਾਇਕੁ ਹਾਜੀ ਸੋ ਬੰਦਾ ਜਿਸੁ ਨਜਰਿਨਰਾ ॥ ੧੪ ॥ ਕੁਦਰਤਿ ਕਾਦਰ ਕਰਣ ਕਰੀਮਾ ॥ ਸਿਫਤਿ ਮੁਹਬਤਿ ਅਥਾਹ ਰਹੀਮਾ॥ਹਕੁ ਹੁਕਮੁ ਸਚੁ ਖੁਦਾਇਆ ਬੁਝਿ ਨਾਨਕ ਬੰਦਿ ਖਲਾਸ ਤਰਾ ॥ ੧੫ ॥

ਏਹ ਸ਼ਬਦ ਸੁਣਕੇ ਹੋਰ ਤਾਂ ਸਭ ਲੋਗ ਬਾਦਸ਼ਾਹ ਸਮੇਤ ਖੁਸ਼ ਹੋਏ ਤੇ ਵਾਹ ਵਾਹ ਕਹਿਣ ਲੱਗੇ, ਪਰ ਚੁਗਲਾਂ ਨੂੰ ਫੇਰ ਭੀ ਚੈਨ ਨਾ ਆਯਾ ਤੇ ਸਰਬਦਿਆਲ ਮੁਨਸ਼ੀ ਨੂੰ (ਜੋ ਗੁਰਮੁਖੀ ਪੜ੍ਹਿਆ ਹੋਯਾ ਸੀ) ਤੀਜੀ ਵਾਰ ਗੁਰੂ ਗ੍ਰੰਥ ਸਾਹਿਬ ਪੜ੍ਹਨ ਲਾਯਾ, ਜਦ ਓਹ ਪੱਤ੍ਰਾ ਉਲਟਾ ਕੇ ਪੜ੍ਹਨ ਲੱਗਾ ਤਾਂ ਏਹ ਸਬਦ ਆਯਾ:—

## ਰਾਮਕਲੀ ਮਹਲਾ ੫

ਕੋਈ ਬੋਲੈ ਰਾਮ ਰਾਮ ਕੋਈਖੁਦਾਇ॥ਕੋਈਸੇਵੈ ਗੁਸਈਆ ਕੋਈ ਅਲਾਹਿ॥੧॥ਕਾਰਣ ਕਰਣ ਕਰੀਮ॥ਕਿਰਪਾਧਾਰਿਰਹੀਮ॥੧॥ਰਹਾਉ॥ਕੋਈ ਨਾਵੈ ਤੀਰਥਿ ਕੋਈਹਜਜਾਇ॥ਕੋਈ ਕਰੈ ਪੂਜਾ ਕੋਈ ਸਿਰੁ ਨਿਵਾਇ॥੨॥ਕੋਈ ਪੜੈ ਬੇਦ ਕੋਈ ਕਤੇਬ॥ ਕੋਈ ਓਢੈ ਨੀਲ ਕੋਈ ਸੁਪੇਦ॥ ਕੋਈ ਕਹੈ ਤੁਰਕ ਕੋਈ ਕਹੈ ਹਿੰਦੂ॥ਕੋਈ ਬਾਛੈ

ਭਿਸਤੁ ਕੋਈ ਸੁਰਗਿੰਦੁ॥੪॥ਕਹੁਨਾਨਕ ਜਿਨਿ ਹੁਕਮੁ ਪਛਾਤਾ ॥ ਪ੍ਰਭ ਸਾਹਿਬ ਕਾ ਤਿਨਿ ਭੇਦੁ ਜਾਤਾ ॥ ੫॥

ਏਹ ਸਬਦ ਸੁਣਕੇ ਬਾਦਸ਼ਾਹ ਨੂੰ ਨਿਸਚਾ ਹੋਗਿਆ ਕਿ ਏਸ ਗ੍ਰੰਥ ਵਿੱਚ ਸਿਵਾਇ ਪਰਮੇਸ਼੍ਵਰ ਦੀਮਹਿਮਾਤੇ ਸੱਚੇ ਉਪਦੇਸ਼ ਦੇ ਹੋਰ ਕਿਸੇ ਦੀ ਨਿੰਦਾ ਕਹਾਣੀ ਨਹੀਂ, ਚੁਗਲ ਝੂਠੇ ਹਨ, ਫੇਰ ੫੧ ਮੋਹਰਾਂ ਪੂਜਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤੇ ਸਭਨਾਂ ਸਿੱਖਾਂ ਨੂੰ ਦੁਸ਼ਾਲੇ ਤੇ ਗੁਰੂ ਜੀ ਵਾਸਤੇ ਖਿਲਤ ਦੇਕੇ ਵਿਦਾ ਕੀਤਾ ॥

## ਬਾਦਸ਼ਾਹ ਦਾ ਗੁਰੂ ਜੀ ਨੂੰ ਮਿਲਣਾ ਤੇ ਬੀਬੀ ਭਾਨੀ, ਮਹਾਂਦੇਵ ਪ੍ਰਿਥੀਏ ਦਾ ਚਲਾਣਾ।

ਜਦ ਭਾਦ੍ਰੋਂ ਵਿੱਚ ਅਕਬਰ ਬਾਦਸ਼ਾਹ ਨੇ ਕਾਬਲ ਵੱਲੋਂ ਮੁੜ ਗੁਰੂ ਚੱਕ ਆਕੇ ਗੁਰੂ ਸਾਹਿਬਜੀਦੇਦਰਸ਼ਨ ਕੀਤੇ ਅਤੇ ਗੁਰੂ ਕਾ ਸਤੋਗੁਣੀ, ਸ਼ਾਂਤਿ ਸੁਭਾਵ ਅਤੇ ਦੇਵਤਿਆਂ ਵਰਗੇ ਸਿੱਖਾਂ ਦੀ ਸਭਾ, ਅੰਮ੍ਰਿਤਸਰ ਤੀਰਥ ਹਰਿਮੰਦਰ ਸਾਹਿਬ ਤੇ ਲੰਗਰ ਗਰੀਬਾਂ ਨੂੰ ਵਰਤਦਾ ਦੇਖ ਕੇ ਬਹੁਤ ਖੁਸ਼ੀ ਹੋਯਾ। ਫੇਰ ਗੁਰੂ ਗ੍ਰੰਥ ਸਾਹਿਬ ਦੇ ਅਨੇਕ ਸ਼ਬਦ ਸੁਣੇ ਅਤੇ ਭਾਵੇਂ ਗੁਰੂ ਸਾਹਿਬ ਜੀ ਦੀ ਇਛਯਾ ਨਹੀਂਸੀ, ਪਰਬਾਦਸ਼ਾਹ ਨੇ ਉਨ੍ਹਾਂ ਬਾਰਾਂ ਪਿੰਡਾਂ ਦੀ ਆਮਦਨੀ(ਜਿਨ੍ਹਾਂ ਦਾ ਪਟਾ ਤੀਸਰੀਪਾਤਸ਼ਾਹੀਨੂੰ ਦੇ ਗਿਆ ਸੀ)ਲੰਗਰ ਵਿੱਚ ਪਾਉਣ ਦਾ ਬਹੁਤ ਹਠਕੀਤਾ,

ਤਦ ਗੁਰੂ ਜੀ ਨੇ ਬਚਨ ਕੀਤਾਸਾਡੇ ਲੰਗਰ ਦੀ ਸੇਵਾ ਏਹੋ ਹੈ ਜੋ ਪਰਜਾ ਨੂੰ ਪਾਲੋ, ਕਯੋਂਕੇ ਤੇਰੀ ਪਰਜਾਬਾਰਸ਼ ਨਾ ਹੋਣ ਕਰਕੇ ਕਾਲ ਪੈਜਾਣਦੇ ਸਬੱਬ ਭੁਖੀ ਮਰ ਰਹੀ ਹੈ,ਏਸਦੀਪਰਵਰਸ਼ ਕਰੋ,ਕਯੋਂਕਿ ਜਿਸਦੀ ਪਰਜਾ ਖੁਸ਼ੀ ਰਹਿੰਦੀ ਹੈ ਓਹ ਬਾਦਸ਼ਾਹ ਹਮੇਸ਼ ਭਿਸਤ (ਸ੍ਵਰਗ) ਭੋਗਦੇ ਹਨ ਤੇ ਬਾਦਸ਼ਾਹੀ ਭੀ ਓਨ੍ਹਾਂਦੀ ਕਾਯਮ ਰਹਿੰਦੀ ਹੈ।ਬਾਦਸ਼ਾਹ ਨੇ ਅਰਜ ਕੀਤੀ ਜੋ ਫਰਮਾਓ। ਤਦ ਗੁਰੂ ਜੀ ਨੇ ਕਿਹਾ ਮਾਮਲਾ ਛਡ ਦੇਹ, ਬਾਦਸ਼ਾਹ ਨੇ ਬਚਨ ਮੰਨਕੇ ਸਾਰੀ ਪੰਜਾਬ ਦਾ ਮਾਮਲਾ ਮਾਫ ਕਰ ਦਿਤਾ ਤੇ ਆਪਣੇ ਕੋਲੋਂ ਭੀ ਅੰਨ ਬਹੁਤ ਦਿੱਤਾ। ਇਸ ਉਪਕਾਰ ਦੀ ਵਾਰਤਾ ਤੋਂ ਗੁਰੂ ਸਾਹਿਬ ਦਾ ਸੁਜਸ ਬਹੁਤ ਫੈਲ ਗਿਆ, ਜਿਸਨੂੰ ਸੁਣ ਕੇ ਪ੍ਰਿਥੀਚੰਦ ਸੱਥਰ ਲੈਹ ਪਿਆ ਪਰ ਪੇਸ਼ ਕੁਛ ਨਾ ਜਾਏ। ਏਸੇ ਸੰ:੧੬੬੨ ਬਿ: ਅੱਸੂ ਨੂੰ ਮਾਤਾ ਭਾਨੀ ਤੇ ਕੱਤਕ ਵਦੀ ਪੰਚਮੀ ਨੂੰ ਮਹਾਂਦੇਵ ਜੀ ਨੇ ਗੋਇੰਦਵਾਲ ਜਾਕੇ ਦੇਹ ਛੱਡੀ। ਓਨ੍ਹਾਂਦੇ ਨਮਿਤ ਗੁਰੂ ਅਰਜਨ ਸਾਹਿਬਜੀਨੇ ਗੋਇੰਦਵਾਲਖਡੂਰਰਾਮਦਾਸ ਪੁਰ ਵਿੱਚ ਵੱਡੇ ਭਾਰੀ ਜਗਜ ਕੀਤੇ। ਏਸੇ ਸਮੇਂ ਪ੍ਰਿਥੀ ਚੰਦ ਫੇਰ ਲਾਹੌਰ ਨੂ ਫਰਿਆਦ ਕਰਨ ਤੁਰਿਆ ਤਾਂ ਰਸਤੇ ਵਿੱਚ ਹੀ ੨੭ ਮਘਰ ਸੰ: ੧੬੬੨ ਬਿ: ਨੂੰ ਅਜੇਹਾ ਸੂਲ ਉਠਿਆ ਕਿ ਤੜਫ ਤੜਫ ਕੇ ਮਰ ਗਿਆ॥

# ਗੁਰੂ ਮਹਾਰਾਜ ਜੀ ਦਾ ਜੋਤੀ ਜੋਤਿ ਸਮਾਉਨਾ

ਏਸੇ ਸੰਮਤ ੧੬੬੨ ਬਿਃ ਵਿਚ ਅਕਬਰਸ਼ਾਹ ਦੇ ਗੁਜ਼ਰੇ ਪਿਛੋਂ ਓਸ ਦੇ ਵੱਡੇ ਪੁਤ੍ਰ ਸਲੀਮ ਨੇ ਤਖਤ ਪਰ ਬੈਠ ਕੇ ਆਪਣਾ ਨਾਮ ਜਹਾਂਗੀਰ ਰੱਖਯਾ ਤਾਂ ਓਸਦਾ ਬੇਟਾ ਖੁਸਰੋ ਓਸ ਨਾਲ ਵਿਗੜ ਗਿਆ, ਪਰ ਲੜਾਈ ਵਿਚ ਹਾਰ ਕੇ ਪੰਜਾਬ ਵਲ ਨੱਠ ਆਯਾ । ਓਸ ਸਮੇਂ ਗੁਰੂ ਅਰਜਨ ਸਾਹਿਬ ਜੀ ਤਰਨ ਤਾਰਨ ਉਤਰੇ ਹੋਏ ਸੇ। ਸ਼ਾਹਜ਼ਾਦੇ ਨੇ ਗੁਰੂ ਜੀ ਪਾਸ ਪਹੁੰਚ ਕੇ ਵੱਡੇ ਅਦਬ ਨਾਲ ਸਲਾਮ ਕੀਤੀ ਤੇ ਖਰਚ ਦੀ ਤੰਗੀ ਜਿਤਾ ਕਰ ਆਖਯਾ, ਜੇਕਰ ਤੁਸੀ ਮੈਨੂੰ ਇਕ ਲੱਖ ਰੁਪਯਾ ਤੇਸਿੱਖਾਂ ਦੀ ਮਦਦ ਦਿਓ ਤਾਂ ਮੈਂ ਜਹਾਂਗੀਰ ਨੂੰ ਜਿੱਤਕੇ ਖੁਦ ਬਾਦਸ਼ਾਹ ਹੋਕੇ ਸਾਰੀ ਪੰਜਾਬ ਦਾ ਰਾਜ ਤੁਹਾਨੂੰਦੇਵਾਂਗਾ। ਗੁਰੂ ਸਾਹਿਬ ਬੋਲੇ, ਸਾਨੂੰ ਏਸ ਝੂਠੇ ਰਾਜ ਦੀ ਇਛਯਾ ਨਹੀਂ ਤੇ ਰੁਪਯਾਭੀ ਸਾਡੇ ਫਕੀਰਾਂਪਾਸ ਕਿਥੋਂ ਆਯਾ? ਏਹ ਤਾਂ ਚਲਦੀ ਸਰਾਂ ਹੈ।ਆਮਦਨੀ ਤੇ ਲੰਗ੍ਰ ਦਾ ਖਰਚ ਬਰਾਬਰ ਰਹਿੰਦਾ ਹੈ। ਜਦ ਫੇਰ ਅਮੀਰ ਖੁਸਰੋਨੇ ਨਿੰਮ੍ਰ ਹੋਕੇ ਆਖਯਾ ਤਾਂ ਪੰਜ ਹਜਾਰ ਰੁਪਯਾ ਗੁਰੂਜੀ ਨੇ ਓਸ ਨੂੰ ਦਿਤਾ ਤੇ ਜਦ ਜਹਾਂਗੀਰ ਓਸਦੇ ਪਿਛੇ ੨ ਲਾਹੌਰ ਆ ਪੁਜਾ ਤਾਂ ਖੁਸਰੋ ਜੇਹਲਮ ਪਾਸੋਂ ਇਕ ਮਸੀਤਵਿਚੋਂ ਫੜਿਆ ਜਾਣੇਕਰ ਲਾਹੌਰਲਜਾਕੇਕਤਲਕੀਤਾਗਿਆ।

ਤਦੋਂ ਚੁਗਲਾਂ ਨੂੰ ਚੁਗਲੀ ਕਰਨ ਦਾ ਫੇਰ ਮੌਕਾ

ਮਿਲਿਆ, ਪ੍ਰਿਥੀਚੰਦ ਦੇ ਪੁਤ੍ਰ ਮੇਹਰਵਾਨ ਤੇ ਦੀਵਾਨ ਚੰਦੂ ਲਾਲ ਨੇ ਪਹਿਲੇ ਤਾਂ ਏਹ ਆਖਣਾ ਕਿ ਓਹ ਚੋਰਾਂ ਧਾੜਵੀਆਂ ਨੂੰ ਪਾਸ ਰਖ ਕੇ ਮੁਲਕ ਲੁੱਟ ਰਿਹਾ ਹੈ ਤੇ ਓਸੇ ਦੇ ਧਾੜਵੀਆਂ ਨੇ ਤੁਹਾਡੀ ਜਨਮ ਪਤ੍ਰੀ ਸਮੇਤ ਬਹੁਤ ਸਾਮਾਨ ਲੁੱਟਿਆ ਸੀ, ਓਸੇ ਪਤ੍ਰੀ ਨੂੰ ਲੈਣਗਿਆ ਹੋਯਾ ਸੁਲਭੀ ਖਾਂ ਮਾਰਿਆ ਗਿਆ ਤੇਫੇਰਸੁਲਹੀਖਾਂ ਨੂੰ ਭੀ ਓਸੇ ਨੇ ਮਰਵਾਇਆ ਹੈ ਤੇ ਹੁਣ ਆਪ ਦੇ ਦੁਸ਼ਮਨ ਖੁਸਰੋ ਨੂੰ ਇਕ ਲੱਖ ਰੁਪਯਾਖਰਚਵਾਸਤੇਦੇਕੇ ਆਪਣਾ ਕਈ ਲੱਖ ਮੁਰੀਦ ਓਸ ਦੀ ਕੁਮਕ ਵਾਸਤੇ ਤਿਆਰ ਕੀਤਾ ਸੀ, ਜੇਕਰ ਬਾਦਸ਼ਾਹੀ ਫੌਜ ਛੇਤੀ ਨਾ ਪਹੁੰਚਦੀਤਾਂ ਬੜਾ ਭਾਰੀ ਜੰਗ ਹੁੰਦਾ। ( ਬਾਦਸ਼ਾਹ ਕੰਨਾਂ ਦੇ ਕੱਚੇ ਹੀ ਹੁੰਦੇ ਹਨ) ਓਸੇ ਦੀ ਬਾਤ ਉਤੇ ਨਿਸਚਾ ਕਰਕੇ ਅਹਿਦੀਆ ਭੇਜ ਕੇ ਗੁਰੂਜੀ ਨੂੰ ਲਾਹੌਰ ਬੁਲਾ ਲਿਆ।

ਗੁਰੂ ਅਰਜਨ ਸਾਹਿਬ ਜੀ ਆਪਣੇ ਸ਼ਾਹਜ਼ਾਦੇ ਗੁਰੂ ਹਰਿਗੋਬਿੰਦ ਜੀ ਦਾ ਵਿਆਹ ਤਾਂ ਸੰ: ੧੬੬੧ ਬਿ: ੨੨ ਭਾਦ੍ਰੋਂ ਨੂੰ ਹੀ ਕਰ ਚੁਕੇ ਸੇ, ਹੁਣਆਪਣਾਅੰਤ ਸਮਾਂਨਿਕਟ ਦੇਖ ਕੇ ੭ ਜੇਠ ਸੰ: ੧੬੬੩ਬਿ:ਨੂੰਗੁਰਿ-ਆਈ ਦੀ ਗੱਦੀ ਪਰ ਬੈਠਾ ਕੇ ਬਾਬੇ ਬੁੱਢੇ, ਭਾਈ ਗੁਰ-ਦਾਸ, ਭਾਈ ਬਹਿਲੋ, ਭਾਈ ਸਾਲੋ, ਭਾਈ ਕਲਜਾਣੇ ਆਦਕ ਨਾਮੀਰ ਸਿੱਖਾਂ ਨੂੰ ਗੁਰੂ ਘਰ ਦਾ ਕਾਰਬਾਰ ਤੇ ਗੁਰੂ ਹਰਗੋਬਿੰਦ ਜੀ ਦੀ ਬਾਂਹ ਸੌਂਪ ਕੇ ਭਾਈ ਜੇਠਾ, ਪੈੜਾ, ਬਿਧੀਆ, ਲੰਗਾਹਾ, ਪਿਰਾਣਾ, ਏਹਨਾਂ ਸਿੱਖਾਂ ਨੂੰ ਨਾਲ ਲੈਕਰ ਲਾਹੌਰ ਜਾ ਪਹੁੰਚੇ ॥

ਭਾਈ ਸੁਧੂ ਭਗਤ ਜੋ ਬਹੁਤ ਦਿਨਾਂ ਤੋਂ ਈਦਦੇ ਚੰਦ ਵਾਂਙ ਗੁਰੂ ਜੀ ਦੇ ਦਰਸ਼ਨ ਦਾ ਲੋੜਵੰਦ ਸੀ, ਓਸ ਦੇ ਪ੍ਰੇਮ ਦੇ ਖਿੱਚੇ ਹੋਏ ਓਸੇ ਦੇ ਘਰ ਜਾ ਰਹੇ । ਓਸਨੇ ਬਹੁਤ ਪ੍ਰੇਮ ਤੇ ਸ਼ਰਧਾ ਨਾਲ ਸੇਵਾ ਕੀਤੀ । ਲਾਹੌਰ ਦੀ ਸੰਗਤ ਸੁਣ ਕੇ ਦਰਸ਼ਨ ਨੂੰ ਆਈ,ਸਤਸੰਗਹੁੰਦਾਰਿਹਾ। ਦੂਜੇ ਦਿਨ ਸੰਝ ਸਮੇਂਗੁਰੂ ਜੀ ਨੇ ਬਚਨ ਕੀਤਾ, ਸਾਡਾ ਸਮਾਂ ਨੇੜੇ ਹੈ, ਹੁਣ ਸਭ ਚਲੇ ਜਾਓ । ਸਿਖ ਤਾਂ ਭਾਵੇਂ ਪਾਸੋਂ ਜਾਣਾ ਨਹੀਂ ਚਾਹੁੰਦੇ ਸੇ, ਪਰ ਹੁਕਮ ਮੰਨਣਾ ਪਿਆ । ਗੁਰੂ ਜੀ ਕੇਵਲ ਓਨ੍ਹਾਂ ਪੰਜਾਂਸਿਖਾਂਨੂੰ(ਜੋਅੰਮ੍ਰਿਤ-ਸਰੋਂ ਲਿਆਏ ਸੇ) ਨਾਲ ਲੈਕੇ ਬਾਦਸ਼ਾਹ ਦੇ ਪਾਸ ਚਲੇ ਗਏ । ਵਜ਼ੀਰਖਾਂ ਨੂੰ ਭੀ ਖਬਰ ਨਾ ਕੀਤੀ ॥

ਬਾਦਸ਼ਾਹ ਦੇ ਰੋਬਰੂ ਗਏ ਤਾਂ ਏਨਾਂ ਦੇ ਸੂਧੇ ਸਾਦੇ ਲਿਬਾਸ ਨੂੰ ਦੇਖਕੇ ਓਸ ਦਾ ਏਹ ਸ਼ੱਕਜਾਂਦਾਰਿਹਾਕਿਏਹ ਧਾੜਵੀਆਂ ਯਾ ਚੋਰਾਂ ਨੂੰ ਪ੍ਰਾਸ ਰਖਦੇ ਹੋਣਗੇ,ਸਗੋਂਗੁਰੂ ਜੀ ਤੋਂ ਸ਼ਬਦ* ਸੁਣ ਕੇ ਖੁਸ਼ ਹੋ ਗਿਆ, ਪਰ ਫੇਰ ਭੀ ਸਿਖਾਏ ਹੋਏ ਨੇ ਕਹਿ ਦਿੱਤਾ ਕਿ ਤੁਸਾਂ ਮੇਰੇਵੈਰੀਖੁਸਰੋ ਨੂੰ ਇਕ ਲਖ ਰੁਪਯਾ ਦਿਤਾਹੈ ਏਸਲਈਮੈਂਤੁਹਾਡੇਪਰ ਦੋ ਲੱਖ ਰੁਪਯਾ ਡੰਡ ਲਾਯਾ ਹੈ । ਗੁਰੂ ਜੀ ਬੋਲੇਃਅਸਾਂ ਖੁਸਰੋ ਨੂੰ ਤੁਹਾਡਾ ਵੈਰੀ ਸਮਝਕੇ ਰੁਪਯਾ ਨਹੀਂਦਿਤਾ, ਏਹ ਕੇਵਲਕਿਸੇ ਚੁਗਲਖੋਰ ਨੇ ਝੂਠ ਹੀ ਆਖਿਆ ਹੈ। ਅਸਾਂ ਤਾਂ ਓਸ ਨੂੰ ਦੁਖੀ ਤੇ ਦੀਨ ਸਮਝ ਕੇ ਪੰਜ ਹਜ਼ਾਰ ਰੁਪਯਾ ਖਰਚ ਵਾਸਤੇ ਦਿਤਾਹੈ ਤੇ ਅਸੀ ਕੋਈ ਜਾਗੀਰ

*"ਕੋਈ ਬੋਲੈ ਰਾਮ ਰਾਮ ਕੋਈ ਖੁਦਾਇ।" ਇਤਿਆਦਕ ॥

ਦਾਰ ਯਾ ਰਾਜੇ ਤਾਂ ਨਹੀਂ ਜੋ ਹੁਣ ਤੁਹਾਨੂੰ ਦੋਲੱਖ ਰੁਪਏ ਦੇਵੀਏ, ਸਾਡੇ ਪਾਸ ਤਾਂ ਜੋ ਕੁਛ ਆਉਂਦਾ ਹੈ ਓਹ ਧਰਮ ਦੇ ਕੰਮਾਂ ਵਿੱਚ ਖਰਚ ਹੁੰਦਾ ਹੈ, ਅਸੀਂ ਰੁਪਯਾ ਨਹੀਂ ਦੇ ਸਕਦੇ ॥

ਇਹ ਸੁਣਕੇ ਬਾਦਸ਼ਾਹ ਤਾਂ ਚੁਪ ਕਰ ਰਿਹਾ, ਪਰ ਲਾਹੌਰਦੇ ਨਾਜ਼ਮਨੇ ਪਾਸੋਂ ਆਖਿਆ ਕਿ ਜੇਹੜੀ ਪੁਸਤਕ ਤੁਸਾਂ ਬਣਾਈ ਹੈ ਜੇ ਓਸ ਵਿੱਚ ਹਜ਼ਰਤ ਸਾਹਿਬ ਜੀ ਦੀ ਆਪ ਤਾਰੀਫ ਦਿਓਗੇ ਤਾਂ ਬਾਦਸ਼ਾਹ ਤੁਹਾਡੇ ਉਪਰ ਮੇਹਰਬਾਨੀ ਕਰਨਗੇ ਤੇ ਜੁਰਮਾਨਾ ਭੀ ਮਾਫ ਹੋ ਜਾਊ। ਗੁਰੂ ਸਾਹਿਬਜੀਨੇ ਜਵਾਬ ਦਿਤਾ ਕਿ ਏਹਕੰਮ ਸਾਡੇਵੱਸ ਵਿੱਚ ਨਹੀਂ ਏਹ ਅਕਾਲ ਪੁਰਖ ਦੇ ਹੁਕਮ ਅਨੁਸਾਰਹੈ, ਜੋ ਕੁਛ ਸਾਨੂੰ ਹੁਕਮ ਹੋਯਾ ਹੈ ਓਹੋ ਅਸਾਂ ਲਿਖਿਆ ਹੈ, ਵਧ ਘਟ ਕੁਛ ਨਹੀਂ ਕਰ ਸਕਦੇ ॥

ਏਹ ਸੁਣਕੇ ਬਾਦਸ਼ਾਹ ਤਾਂ ਉਠ ਗਿਆ ਤੇ ਦੂਜੇ ਦਿਨ ਸਵੇਰੇ ਹੀ ਸਿੰਧ ਮੁਲਕ ਵੱਲ ਤੁਰ ਗਿਆ, ਅਤੇ ਗੁਰੂ ਜੀ ਨੂੰ ਚੰਦੂ ਦੁਸ਼ਟ ਆਪਣੇ ਘਰ ਲੈ ਆਯਾ, ਪੰਜ ਸਿਖ ਜੋ ਗੁਰੂ ਜੀ ਦੇ ਨਾਲ ਸੇ ਓਨ੍ਹਾਂ ਨੂੰਤਾਂਡੇਉਢੀ ਵਿੱਚ ਕੈਦ ਕਰ ਦਿੱਤਾ ਤੇ ਗੁਰੂ ਜੀ ਨੂੰ ਅੰਦਰ ਹਵੇਲੀ ਵਿੱਚ (ਜੋ ਹੁਣ ਲਾਲ ਖੂਹ ਵਾਲੀ ਹਵੇਲੀ ਰਾਜੇ ਲਾਲ ਸਿੰਘ ਦੇ ਮਹਿਲ ਪਾਸ ਹੈ)ਲੈਗਿਆ ਅਤੇ ਆਖਣ ਲੱਗਾ,ਹੁਣ ਕੀ ਵੱਸ ਜੇ? ਹੁਣ ਮੇਰਾ ਨਾਤਾ ਮੰਨ ਲਓ,ਨਹੀਂਤਾਂ ਮੈਂ ਬੁਰਾ ਹਾਲ ਕਰਾਂਗਾ,ਅਤੇ ਗੁਰੂ ਗ੍ਰੰਥ ਸਾਹਿਬ ਵਿੱਚਚਾਰ ਹਰਫ ਮੁਹੰਮਦ ਦੀ ਤਾਰੀਫ ਦੇ ਲਿਖ ਦਿਓਗੇ ਤਾਂ ਮੈਂ

ਬਾਦਸ਼ਾਹ ਤੋਂ ਜਰਮਾਨਾ ਭੀ ਮਾਫ ਕਰਾਕੇ ਬੜੀ ਇੱਜ਼ਤ ਕਰਾ ਦੇਵਾਂਗਾ ॥

ਇਸ ਵੇਲੇ ਪਰਬਤ ਸਮਾਨ ਅਚੱਲ ਹਿਰਦੇ ਵਾਲੇ ਸਤਿਗੁਰਾਂ ਨੇ ਆਖਿਆ,ਹੇ ਚੰਦੂ!ਇਹ ਦੋਵੇਂ ਗੱਲਾਂਨਹੀਂ ਹੋਣੀਆਂ,ਨਾਤੇ ਵਾਸਤੇਅਸੀਸਿਖਾਂਦੇ ਕਹੇਪ੍ਰਣ ਕਰ ਚੁੱਕੇ ਹਾਂ ਓਹ ਪ੍ਰਣ ਕਦੇਨਹੀਂਤੋੜਾਂਗੇ,ਕਯੋਂਕਿ"ਅੰਡਬਿਨਾਸੀ ਜੇਰ ਬਿਨਾਸੀ ਉਤਭੁਜਸੇਤ ਬਿਨਾਧਾ॥ਜਲਪਰਬਤ ਬਨ ਰਾਇ ਜਾਇਗੋ ਇਕ ਸਾਧ ਬਚਨ ਅਟਲਾਧਾ"॥ ਅਤੇ ਮੁਹੰਮਦਦੀ ਤਾਰੀਫ ਭੀ ਨਹੀਂ ਲਿਖਸਕਦੇਕਯੋਂਕੇ ਅਸੀਂ ਸੱਚੇਧਰਮਦੇਪ੍ਰਚਾਰਵਾਸਤੇ ਆਏ ਹਾਂ ਝੂਠੀਖੁਸ਼ਾਮਤ ਤੇਰੇ ਵਾਂਙ ਨਹੀਂ ਕਰਨੀ ,ਚਾਹੇਸਾਡੇ ਪ੍ਰਾਣ ਹੀ ਕਿਉਂਨਾਚਲੇ ਜਾਣ।ਫੇਰਚੰਦੂ ਨੇ ਕਿਹਾ ਜ਼ਬਾਨੀ ਕਹਿਣਾਂ ਸੁਖਾਲਾ ਹੈ, ਪਰ ਜਦ ਪ੍ਰਾਣਾਂ ਪਰ ਬਣਦੀਹੈਤਾਂ ਸੱਭੇ ਭੁੱਲ ਜਾਂਦੀਆਂ ਹਨ, ਦੇਖਾਂਗਾ ਨਾ ਜੋ ਤੁਸੀਂ ਭੀ ਕਿਹੋ ਜਿਹਾ ਪ੍ਰਣ ਪੂਰਾ ਕਰਦੇ ਹੋ?ਗੁਰੂ ਸਾਹਿਬ ਜੀਨੇ ਕਿਹਾ ਜੋ ਕਰਤਾਰ ਦੀ ਮਰਜ਼ੀ। ਭਾਵੇਂ ਗੁਰੂ ਜੀ ਨੇ ਸੱਚ ਬਾਤ ਕਹੀਸੀ, ਪਰ ਚੰਦੂ ਨੂੰ"ਗਧੇ ਨੂੰ ਮਿਸਰੀ ਤੇ ਬਾਂਦ੍ਰ ਨੂੰ ਘਿਓ"ਦਾ ਕੰਮ ਕੀਤਾ,ਜਿਸ ਨਾਲ ਸੜ ਬਲ ਕੇ ਕੋਲਾ ਹੋਗਿਆ ਤੇ ਸਿਪਾਹੀਆਂ ਨੂੰ ਹੁਕਮ ਦਿਤੋਸ ਕਿ ਗੁਰੂ ਨੂੰ ਖਾਣ ਪੀਣ ਨੂੰ ਕੁਛ ਨਾਂ ਦੇਣਾ ਤੇ ਨਾਂ ਹੀ ਸੌਣ ਦੇਣਾ ॥

ਏਹ ਹੁਕਮ ਦੇ ਕੇ ਚੰਦੂ ਦੁਸ਼ਟ ਆਪ ਕੋਮਲ ਸੇਜਾ ਪਰ ਜਾ ਸੁੱਤਾ ਤੇ ਸੱਚੇ ਪਾਤਸ਼ਾਹ ਨੂੰ ਦੁਖ ਵਿੱਚ ਸਿੱਟ ਗਿਆ। ਗੁਰੂ ਸਾਹਿਬ ਭਾਵੇਂ ਸ੍ਰੀਰ ਕਰਕੇ ਦੁਖੀ ਸੇ,ਪਰ

ਮਨ ਵਿਚ ਪੂਰਨ ਪ੍ਰਮਾਤਮਾ ਦਾ ਪ੍ਰੇਮ ਭਰਪੂਰਸੀ, ਜਿਸ ਨਾਲ ਓਨ੍ਹਾਂ ਨੂੰ ਕੋਈ ਰੰਜ ਨਹੀਂ ਸੀ। ਅਗਲੇ ਦਿਨ ਚੰਦੂ ਸਵੇਰੇ ਹੀ ਆਯਾ ਤੇ ਫੇਰ ਆਕੇ ਓਹੋ ਗੱਲਾਂ ਆਖੀਆਂ, ਪਰ ਜਾਂ ਸਾਫ ਜਬਾਬ ਪਾਯਾ ਤਾਂ ਹੁਕਮ ਦੇ ਗਿਆ ਕਿ ਗਰਮ ਪਾਣੀ ਦੀ ਦੇਗ ਵਿਚ ਬੈਠਾਓ ਤੇਹੇਠ ਅੱਗ ਬਾਲੋ। ਹੁਕਮ ਅਨੁਸਾਰ ਸਿਪਾਹੀਆਂ ਨੇ ਦੇਗ ਵਿਚ ਜਗਤ ਦੇ ਰੱਖਯਕ ਨੂੰ ਬਿਠਾਯਾ, ਪਰ ਸ਼ਾਂਤੀ ਦੇ ਸਮੁੰਦਰ ਸਤਗੁਰੂ ਜੀ ਨੇ ਜ਼ਰਾ ਭਰ ਬੁਰਾ ਨਾ ਮੰਨਿਆ ਤੇ ਨਾਂ ਹੀ ਹਾਇ ਤੋਬਾ ਮੂੰਹੋਂ ਆਖੀ ॥

ਦੂਜੇ ਦਿਨ ਚੰਦੂ ਦੁਸ਼ਟ ਫੇਰ ਆਯਾ ਤੇ ਓਹੋਪੁਰਾਣੀ ਗੱਲ ਆਖੀ, ਪਰ ਜਾਂ ਮੰਨੀ ਨਾਂ ਗਈ ਤਾਂ ਹੁਕਮਦਿੱਤੋਸ ਕਿ ਅੱਜ ਗਰਮ ਰੇਤ ਏਹਨਾਂ ਉਪਰ ਪਾਈ ਜਾਵੇ। ਨੌਕਰ ਗਰਮ ਰੇਤ ਲਿਆ ਕੇ ਗੁਰੂ ਜੀ ਉਪਰ ਪਾਉਣ ਲਗੇ, ਪਿੰਡੇ ਉਪਰ ਫਲੂਹੇ ਪੈਗਏ, ਸਾਰੀ ਦੇਰ ਤੱਤੀ ਰੇਤ ਪਰ ਮੱਛੀ ਵਾਂਙ ਹੋਰਹੀ ਹੈ, ਪਰ ਧੰਨ ਸਤਿਗੁਰੂ ਜਿਨ੍ਹਾਂ ਕੇਵਲ ਸੱਚ ਦੇ ਵਾਸਤੇ ਇੱਡੇ ਕਸ਼ਟ ਸਹਾਰੇ ॥

ਦੂਜੇ ਦਿਨ ਚੰਦੂ ਨੇ ਫੇਰ ਆਕੇ ਕਿਹਾ ਤਦ ਭੀ ਗੁਰੂ ਜੀ ਨੇ ਇਨਕਾਰ ਹੀ ਕੀਤਾ। ਤਦ ਹੁਕਮ ਦੇਗਿਆ ਤੱਤੇ ਤਵੇ ਪੁਰ ਬਠਾਓ ॥

ਜਾਂ ਏਹ ਖਬਰ ਮੀਆਂ ਮੀਰ ਨੇ ( ਜੋ ਗੁਰੂ ਜੀ ਦਾ ਆਤਮਕ ਮਿਤ੍ਰ ਸੀ)ਸੁਣੀ ਤਾਂ ਗੁਰੂ ਜੀ ਪਾਸ ਆਯਾ ਤੇ ਜਿਸ ਵਕਤ ਗੁਰੂ ਜੀ ਨੂੰ ਤਪਤ ਲੋਹ ਉਪਰ ਬੈਠਿਆਂ ਦੇਖਿਆ ਤਾਂ ਕ੍ਰੋਧਵਾਨ ਹੋਕੇ ਕੰਬ ਉਠਿਆ, ਅਰਜ਼

ਕੀਤੀਓਸ ਕਿ ਓਹੋ !ਆਪ ਐਡੇ ਕਸ਼ਟ ਵਿਚ ਬੈਠੇ ਹੋ ਜੋ ਦੇਖਿਆ ਨਹੀਂ ਜਾਂਦਾ, ਜੇ ਹੁਕਮ ਕਰੋ ਤਾਂ ਮੈਂ ਦੁਸ਼ਟਾਂ ਨੂੰ ਏਸ ਕਰਮ ਦਾ ਫਲ ਦੇਵਾਂ ਵੇ ਬਾਦਸ਼ਾਹ ਨੂੰ ਕਹਿਕੇ ਭੀ ਏਹਨਾਂ ਨੂੰ ਸਜ਼ਾ ਦਵਾਵਾਂ। ਤਦ ਗੁਰੂ ਜੀ ਨੇ ਕਿਹਾ ਏਹ ਦੁਖ ਨਹੀਂ,ਕਿੰਤੂ ਸੁਖ ਹੈ, ਕਯੋਂਕੇ ਸਾਡੇਪ੍ਰਭੂ ਦੀ ਆਗਯਾ ਵਿਚ ਹੈ,ਬਾਹਰ ਨਹੀਂ, ਏਹਸਾਨੂੰ ਸਹਾਰਨਾ ਹੀ ਯੋਗ ਹੈ ਕਯੋਂਕੇ "ਜੋ ਵਰਤਾਏ ਸਾਈ ਜੁਗਤਿ" ਪੁਨਹ "ਜਹ ਬੈਸਾਲਹਿ ਤਹ ਬੈਸਹਿ ਸੁਆਮੀ" ਪੁਨਹ " ਬ੍ਰਹਮ ਗਿਆਨੀ ਸਦ ਨਿਰਲੇਪ॥ਜੈਸੇ ਜਲ ਮਹਿਕਮਲ ਅਲੇਪ ॥ਬ੍ਰਹਮ ਗਿਆਨੀ ਕੈ ਧੀਰਜ ਏਕ ॥ ਜਿਉ ਬਸੁਧਾ ਕੋਊ ਖੋਦੈ ਕੋਊ ਚੰਦਨ ਲੇਪ " ॥

ਇਤਯਾਦਿਕਬਚਨ ਸੁਣਾਕੇਕਿਹਾ ਕਿ ਤੁਸੀ ਅਕਾਲ ਪੁਰਖ ਅੱਗੇ ਪ੍ਰਾਥਨਾ ਕਰੋ ਕਿ ਅੰਤ ਤੱਕ ਸਾਡਾ ਏਹ ਨੇਮ ਸੰਪੂਰਨ ਰਹੇ ਕਿ ਅਸੀ ਓਸਦੇ ਭਾਣੇ ਨੂੰ ਮਿੱਠਾ ਕਰਕੇ ਮੰਨੀਏਂ ਤੇ ਸਹਿਨ ਦੇ ਜੋਗ ਹੋਵੀਏ। ਇਹ ਬਚਨ ਸੁਣਕੇ ਧਰਤੀ ਵਰਗਾ ਧੀਰਜ ਦੇਖਕੇ ਮੀਆਂਮੀਰ ਭੀ ਸਲਾਮ ਕਰਕੇ ਚਲਾ ਗਿਆ॥

ਚੰਦੂ ਦੀ ਨੋਂਹ ਜੋ ਇਕ ਸਿੱਖ ਦੀ ਪੁਤ੍ਰੀ ਸੀ ਤੇਗੁਰੂ ਸਾਹਿਬਦੀ ਅਤਿ ਪ੍ਰੇਮਣਸੀ ਅੱਜ ਰਾਤ ਨੂੰ ਪਹਿਰੇਦਾਰਾਂ ਨੂੰ ਗਹਿਣੇ ਵੱਢੀ ਦੇ ਕੇ ਗੁਰੂ ਜੀ ਪਾਸ ਆਈ ਤੇ ਰੁਦਨ ਕਰਕੇ ਬੇਨਤੀ ਕਰਨ ਲਗੀ,ਹੇ ਮਹਾਰਾਜ!ਕਿਰਪਾ ਕਰੋ ਹੁਣ ਤਾਂ ਆਪਦੇ ਦੁਖ ਹੱਦ ਤੋਂ ਭੀ ਲੰਘ ਗਏ ਹਨ ਮੈਂ ਏਹਨਾਂ ਨੂੰ ਸਹਾਰ ਨਹੀਂ ਸਕਦੀ,ਹੇ ਗੁਰੂ ਜੀ! ਤੁਸੀ ਏਹ

ਭਾਣਾ ਕਦ ਤਕ ਵਰਤਾਓਗੇ? ਬਸ ਕਰੋ ਬਸ ਕਰੋ ਬਹੁਤ ਹੋ ਗਈ ਹੈ, ਹੁਣ ਮੈਨੂੰ ਇਹ ਦੁਖ ਨਾ ਵਿਖਾਓ। ਗੁਰੂ ਜੀ ਬੋਲੇ,ਧਰਮ ਪੁਤ੍ਰੀ! ਜਾਹ ਹੁਣ ਏਹਨਾਂ ਦੁਖਾਂ ਨੂੰ ਦੇਖਣ ਲਈ ਹੋਰ ਸੂਰਜ ਨਾ ਚੜ੍ਹੇਗਾ॥

ਅਗਲੀ ਭਲਕ ਬੜੀ ਸਵੇਰੇ ਹੀ ਚੰਦੂ ਆਯਾ ਤੇ ਗਊ ਦਾ ਕੱਚਾ ਚਮੜਾ ਮੰਗਵਾ ਕੇ ਆਖਿਆ, ਮੇਰੀਆਂ ਗੱਲਾਂ ਮੰਨ ਜਾਓ, ਅਜੇ ਭੀ ਵੇਲਾ ਹੈ, ਨਹੀਂ ਤਾਂ ਏਸ ਚਮੜੇ ਵਿੱਚ ਸੀਤੇ ਜਾਓਗੇ।ਗੁਰੂਜੀਨੇ ਇਸਦਾਕੁਛਜਵਾਬ ਨਾ ਦਿਤਾ ਤੇ ਆਖਯਾ ਕਿ ਅਸਾਂ ਰਾਵੀ ਵਿੱਚਇਸ਼ਨਾਨ ਕਰਨਾ ਹੈ। ਚੰਦੂ ਦੁਸ਼ਟ ਚੁੱਪਨੂੰ ਹੀ ਮਨਜ਼ੂਰੀ ਸਮਝ ਬੈਠਾ ਤੇ ਦੋ ਸਿਪਾਹੀ ਦੇ ਕੇ ਰਾਵੀ ਇਸ਼ਨਾਨ ਕਰਨ ਦੀ ਆਗਯਾ ਦੇ ਦਿਤੀ॥

ਜਦ ਅੰਮ੍ਰਿਤ ਵੇਲੇ ਗੁਰੂ ਜੀ ਚੰਦੂ ਦੇ ਘਰੋਂ ਬਾਹਰ ਨਿਕਲੇ ਤਾਂ ਸਿੱਖ ਜੋ ਬਾਹਰ ਬਯਾਕੁਲ ਹੋਏ ਉਡੀਕ ਵਿਚ ਸੇ,ਨਾਲ ਹੋ ਪਏ ਤੇ ਹੋਰ ਸੰਗਤਭੀ ਬਹੁਤ ਇਕਠੀ ਆ ਹੋਈ। ਗੁਰੂ ਜੀ ਨੇ ਰਾਵੀ ਵਿਚ ਜਾ ਕੇ ਇਸ਼ਨਾਨ ਕੀਤਾ ਤੇ ਜਪੁਜੀ ਸਾਹਿਬ ਦਾ ਪਾਠ ਕਰ ਕੇ ਦੇਹ ਤਯਾਗ ਦਿਤੀ। ਏਸ ਵੇਲੇ ਚੰਦੂ ਦੀ ਨੋਂਹ ਭੀ ਪ੍ਰਾਣ ਤਯਾਗ ਗਈ। ਸਿੱਖਾਂ ਨੇ ਗੁਰੂ ਜੀ ਦੀ ਦੇਹ ਦਰਯਾ ਪ੍ਰਵਾਹ ਕਰ ਦਿਤੀ ਤੇ ਓਸ ਥਾਂ ਦੇਹੁਰਾ ਬਣਾ ਦਿਤਾ, ਜੋ ਹੁਣ ਲਾਹੌਰ ਕਿਲੇ ਦੇ ਪਾਸ ਹੈ, ਏਥੇ ਹਰ ਸਾਲ ਜੇਠ ਸੁਦੀ ਚੌਥ ਦਾ ਮੇਲਾ ਭਰਦਾ ਹੈ, ਤਿੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਖੁਲਦੇ ਹਨ ਤੇ ੧੫੦) ਡੇਢ ਸੌ ਰੁਪਯਾ ਸਾਲਾਨਾ

ਰਜਾਸਤ ਨਾਭੇ ਵੱਲੋਂ ਹੈ, ਇਕ ਖੂਹ ਮਾਫੀ ਲਾਹੌਰ ਵਿਚ ਤੇ ਇਕ ਪਿੰਡ ਨੰਦੀਪੁਰ ਸਯਾਲਕੋਟ ਦੇ ਜ਼ਿਲੇ ੬੯੨) ਰੁਪਏ ਦਾ ਭੀ ਇਸ ਗੁਰ ਦੁਆਰੇ ਨਾਲ ਹੈ। ਏਥੋਂ ਦੇ ਪੁਜਾਰੀ ਭਾਈ ਸੰਤ ਸਿੰਘ ਆਦਕ ਚੰਗੀ ਰੌਣਕ ਰਖਦੇ ਹਨ, ਤੇ ਸੰਗ ਮਰਮਰ ਲਗਾ ਕੇ ਚੰਗੀ ਸਜਾਵਟ ਕਰ ਰੱਖੀ ਹੈ॥

ਏਹ ਗੁਰੂ ਸਾਹਿਬ ੨੮ ਬਰਸ ੪ ਮਹੀਨੇ ੧੧ ਦਿਨ ਦੀ ਉਮਰ ਵਿਚ ਗੱਦੀ ਪਰ ਬੈਠਕੇ ੨੪ ਬਰਸ ੯ ਮਹੀਨੇ, ੨ ਦਿਨ ਗੁਰਿਆਈ ਕਰ ੫੩ ਬਰਸ ੧ ਮਹੀਨਾ ੧੨ ਦਿਨ ਸਾਰੀ ਉਮਰ ਭੋਗਕੇ ੨੨ ਜੇਠ ਸੁਦੀ ਚੌਥ ਸੰ: ੧੬੬੩ ਬਿ: ਨੂੰ ਸ਼ੁੱਕਰਵਾਰ ਅੰਮ੍ਰਿਤ ਵੇਲੇ ਲਾਹੌਰ ਵਿਚ ਜੋਤੀਜੋਤਿ ਸਮਾਗਏ॥

## ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ

### ੧—ਗੁਰੂ ਜੀ ਦੀ ਪੁਤ੍ਰਾਂ ਸਮੇਤ ਜਨਮ ਕਥਾ

ਏਹ ਗੁਰੂ ੨੧ ਹਾੜ ਸੁਦੀ ੩ ਸੰ: ੧੬੫੨ ਬਿ: ਤੇ ਸੰ: ੧੫੯੬ ਸਾਲ ੧੨੬ ਨਾ: ਨੂੰ ਐਤਵਾਰ ਢਲੀ ਰਾਤ ਵਡਾਲੀ ਪਿੰਡ ਅੰਮ੍ਰਿਤਸਰੋਂ ੪ ਕੋਹ ਪਰੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਘਰ ਮਾਤਾ ਗੰਗਾ ਦੇਈ ਜੀ ਦੀ ਕੁੱਖੋਂ ਪੈਦਾ ਹੋਏ॥

੨੧ ਭਾਦ੍ਰੋਂ ਸੰ: ੧੬੬੧ ਬਿ: ਨੂੰ ਨਰੈਣ ਦਾਸ ਖਤ੍ਰੀ

ਦੀ ਬੇਟੀ ਸ੍ਰੀ ਦਮੋਦਰੀ ਜੀ ਨਾਲ ਡੱਲੇ ਪਿੰਡ ਦੁਆਬੇ ਵਿੱਚ ਪਹਿਲੀ ਸ਼ਾਦੀ ਹੋਈ ਤੇ ਦੂਜੀ ਸ਼ਾਦੀ ੧੩ ਵੈਸਾਖ ਸੁਦੀ ੩ ਸੰਮਤ ੧੬੧੦ ਬਿਕ੍ਰਮੀ ਨੂੰ ਬਕਾਲੇ ਵਾਲੇ ਹਰੀ ਚੰਦ ਲੰਬ ਖੱਤ੍ਰੀ ਦੀ ਪੁੱਤ੍ਰੀ ਨਾਨਕੀ ਜੀ ਨਾਲ ਅੰਮ੍ਰਿਤਸਰ ਹੋਈ। ਤੀਜੀ ਸ਼ਾਦੀ ੧੧ ਸ਼ਾਉਣ ਸੰਮਤ ੧੬੭੬ ਬਿਃ ਨੂੰ ਦਯਾਰਾਮ ਮਰਵਾਹੇ ਖਤ੍ਰੀ ਦੀ ਬੇਟੀ ਸ੍ਰੀ ਮਹਾਂਦੇਵੀ ਨਾਲ ਮੱਡਯਾਲੀ ਪਿੰਡ ਹੋਈ॥

ਸ੍ਰੀ ਦਮੋਦਰੀ ਜੀ ਦੀ ਕੁਖੋਂ ੭ ਵੈਸਾਖ ਸੰਮਤ ੧੬੬੮ ਬਿਕ੍ਰਮੀ ਨੂੰ ਬੀਬੀ ਵੀਰੋ ਜੀ ਅੰਮ੍ਰਿਤਸਰ ਵਿੱਚ ਤੇ ੮ ਕਤਕ ਸੰਮਤ ੧੬੭੦ ਬਿਕ੍ਰਮੀ ਨੂੰ ਗੁਰਦਿੱਤਾ ਜੀ ਡਰੋਲੀ ਪਿੰਡ ਵਿਚ ਤੇ ੧੬ ਮਘਰ ਸੰਮਤ ੧੬੭੫ ਬਿਃ ਨੂੰ ਅਣੀਰਾਇ ਜੀ ਪੈਦਾ ਹੋਏ ੨੩ ਕੱਤਕ ਸੰਃ ੧੬੭੪ ਬਿਃ ਨੂੰ ਸ੍ਰੀ ਮਹਾਂਦੇਵੀ ਜੀ ਤੋਂ ਸੂਰਜ ਮਲ ਜੀ ਪੈਦਾ ਹੋਏ ਤੇ ਸ੍ਰੀ ਨਾਨਕੀ ਜੀ ਤੋਂ ਕੱਤਕ ਪੁੰਨਜਾਂ ਸੰਃ ੧੬੭੬ ਬਿਃ ਨੂੰ ਅਟੱਲ ਰਾਇ ਜੀ ਤੇ ੨੧ ਮਘਰ ਸੁਦੀ ੨ ਸੰਃ੧੬੭੮ ਬਿਃਨੂੰ ਗੁਰੂ ਤੇਗ ਬਹਾਦਰਜੀ ਪ੍ਰਗਟ ਹੋਏ॥

ਅਟੱਲ ਰਾਇ ਜੀ ਤਾਂ ੭ ਬਰਸ ੧੦ ਮਹੀਨੇ ੧੧ ਦਿਨ ਦੇ ਹੋਕੇ, ਅਸੂ ਵਦੀ ੧੦ ਸੰਃ ੧੭੮੫ ਬਿਃ ਨੂੰ ਇਕ ਖੱਤ੍ਰੀ ਦੇ ਪੁੱਤ੍ਰ ਨੂੰ ਜਿਵਾਂਉਣੇ ਕਰ ਬਿਨਾਂ ਬਿਵਾਹ ਕਰਾਏ ਗੁਜ਼ਰ ਗਏ ਤੇ ਅਣੀਰਾਇ ਜੀਭੀ ਛੋਟੀ ਉਮਰ ਵਿੱਚ ਹੀ ਸ਼ਾਦੀ ਕਰਕੇ ਬਿਨਾਂ ਸੰਤਾਨਦੇ ਹੀ ਪਧਾਰਗਏ। ਸ੍ਰੀ ਗੁਰਦਿੱਤੇ ਜੀ ਦੀ ਉਲਾਦ ਕਰਤਾਰ ਪੁਰੀਏ ਤੇ ਸੂਰਜ ਮੱਲ ਜੀ ਦੀ ਸੰਤਾਨ ਅਨੰਦ ਪੁਰੀਏ ਸੋਢੀ ਹਨ।

ਬਾਕੀ ਗੁਰੂ ਤੇਗ ਬਹਾਦਰ ਜੀ ਦੇ ਸਪੁਤ੍ਰ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਹੋਏ, ਜਿਨ੍ਹਾਂ ਦੀ ਸੰਤਾਨ ਖਾਲਸਾ ਪੰਥ ਪ੍ਰਸਿਧ ਹੈ ॥

## ੨—ਗੁਰੂ ਹਰਿ ਗੋਬਿੰਦ ਜੀ ਦਾ ਤਖਤ ਪਰ ਬੈਠਨਾ ਅਤੇ ਚੰਦੂ ਦੇ ਬਧ ਕਰਨ ਦੀ ਪ੍ਰਤੱਗਜ਼ਾ ਕਰਨੀ

ਸ੍ਰੀ ਗੁਰੂ ਅਰਜਨ ਸਾਹਿਬ ਜੀਦੇ ਪਿੱਛੋਂ ਗੁਰੂ ਸਾਹਿਬ ੯ ਹਾੜ ਵਦੀ ਸੱਤਮੀ ਸੰ:੧੬੬੩ ਬਿ:ਵਿੱਚ ਗੁਰਿਆਈ ਦੀ ਗੱਦੀ ਪਰ ਬੈਠਣ ਲੱਗੇ ਤਾਂ ਦਸਤਾਰ ਬੰਧਾਉਣ ਵਾਲੇ ਮਸੰਦਾਂ ਨੇ ਪਿਛਲੀ ਰੀਤੀ ਅਨੁਸਾਰ ਮੰਜੀ, ਸੇਲੀ, ਟੋਪੀ ਅੱਗੇ ਲਿਆ ਰੱਖੀ ਤਾਂ ਏਨ੍ਹਾਂ ਨੇ ਕਿਹਾ: ਮੰਜੀ ਗ੍ਰੰਥ ਸਾਹਿਬ ਜੀ ਨੂੰ ਸੇਲੀ ਬੇਦੀਆਂ ਨੂੰ, ਟੋਪੀ ਸਾਧਾਂ ਨੂੰ ਦਿਓ, ਸਾਨੂੰ ਧਰਮ ਦੀ ਰਖਜ਼ਾ ਵਾਸਤੇ ਸ਼ਸਤ੍ਰ ਪਹਿਨਾਓ, ਕਜੋਂਕੇ ਸ਼ਸਤ੍ਰਾਂ ਬਿਨਾਂ ਸ਼ਤ੍ਰੂ ਨਹੀਂ ਦਬਦੇ। ਬਾਬੇ ਬੁੱਢੇਜੀ ਨੇ ਓਨ੍ਹਾਂਨੂੰ ਤੇਗ ਪਹਿਨਾਈ ਓਹ ਸੱਜੇ ਪਾਸੇ ਪਹਿਨਲਈ, ਜਾਂ ਓਹ ਲਾਹਕੇ ਬਾਬੇ ਬੁੱਢਾਜੀ ਦੂਜੇ ਪਾਸੇ ਪਾਉਣ ਲੱਗੇ ਤਾਂ ਗੁਰੂ ਜੀ ਨੇ ਫੁਰਮਾਯਾ: ਏਹ ਪੀਰੀ ਦੀ ਰਹੀ, ਹੁਣ ਮੀਰੀ ਦੀ ਦੂਜੇਪਾਸੇ ਪਹਿਰਾਓ।ਏਹ ਕਹਿਕੇਦੋ ਤਲਵਾਰਾਂ ਦੋਹੀਂ ਪਾਸੇਂ ਪਹਿਨ ਲਈਆਂ ਜੋ ਹਮੇਸ਼ ਰੱਖਦੇ ਰਹੇ। ਫੇਰ ਸੇਲੀ ਟੋਪੀ ਨੂੰ ਮੱਥਾ ਟੇਕ ਕੇ ਤਖਤ ਉਪਰ ਹੋ ਬੈਠੇ ਓਸੇ ਦਾ ਨਾਮ ਅਕਾਲ ਤਖਤ ਰੱਖਿਆ, ਜੋ ਹੁਣ ਤੱਕ ਰੌਣਕ ਪਰ ਹੈ। ਏਸੇ ਸਮੇਂ ਭਾਈ ਗੁਰਦਾਸ ਜੀ

ਨੇ ਏਹ ਪੌੜੀ ਉਚਾਰੀ ਸੀ। ਯਥਾ:—

ਗੁਰੂ ਅਰਜਨ ਕਾਇਆ ਪਲਟ ਕਰ ਮੂਰਤਿ ਹਰਿ ਗੋਬਿੰਦ ਸਵਾਰੀ। ਚੱਲੀ ਪੀੜ੍ਹੀ ਸੋਢੀਆਂ ਰੂਪ ਦਖਾਵਨ ਵਾਰੋ ਵਾਰੀ। ਥਡ ਜੋਧਾ ਗੁਰ ਸੂਰਮਾ ਦਲ ਭੰਜਨ ਹੈ ਪਰ ਉਪਕਾਰੀ। ਪੂਜਨ ਸਿਖ ਅਰਦਾਸ ਕਰ ਛੇ ਮਹਿਲਾਂ ਤਕ ਦਰਸ ਨਿਹਾਰੀ। ਅਗਮ ਅਗੋਚਰ ਸਤਗੁਰੂ ਬੋਲੇ ਮੁਖਤੇ ਸੁਨੋ ਸੰਸਾਰੀ। ਕਲਜੁਗ ਪੀੜ੍ਹੀ ਸੋਢੀਆਂ ਨਿਹਚਲ ਨੀਉਂ ਉਸਾਰ ਖਿਲਾਰੀ। ਜੁਗ ਜੁਗ ਸਤਗੁਰ ਧਰ ਅਵਤਾਰੀ॥

ਏਹ ਪੌੜੀ ਤੇ ਹੋਰ ਅਨੇਕ ਧਰਮ ਜੰਗ ਕਰਨ ਵਾਲੇ ਸੂਰ ਬੀਰ ਲੋਗਾਂ ਦੀਆਂ ਵਾਰਾਂ ਢਾਡੀਆਂ ਤੋਂ ਬੀਰ ਰਸ ਵਿਚ ਸੁਣਕੇ ਚੰਦੂ ਦੇ ਮਾਰਨ ਲਈ ਪ੍ਰਤੱਗਜਾ ਕਰਕੇ ਢਾਡੀਆਂ ਨੂੰ ਇਨਾਮ ਦਿੱਤਾ॥

## ੩—ਹੁਕਮ ਨਾਮੇ ਲਿਖਣੇ ਤੇ ਜੰਗ ਕਰਨ ਦੀ ਮਰਯਾਦਾ ਬੰਨ੍ਹਣੀ

ਗੁਰੂ ਸਾਹਿਬ ਨੇ ਗੱਦੀ ਤੇ ਬੈਠਦਿਆਂ ਹੀ ਸਿੱਖਾਂ ਤੇ ਮਸੰਦਾਂ ਪਾਸ ਹੁਕਮ ਨਾਮੇ ਭੇਜ ਦਿੱਤੇ ਕਿ ਜੋ ਕੋਈ ਸਿਖ ਬਹੁਤ ਚੰਗਾ ਘੋੜਾ ਚੰਗਾ ਸ਼ਸਤ੍ਰ ਸਾਡੀ ਭੇਟ ਕਰੇਗਾ ਸੋ ਨਿਹਾਲ ਹੋਵੇਗਾ। ਏਹ ਹੁਕਮ ਮੰਨਕੇ ਦੇਸ਼ ਦੇਸ਼ਾਂਤ੍ਰਾਂ ਤੋਂ ਸਿੱਖ ਸੇਵਕ ਘੋੜੇ, ਹਥਿਆਰ ਤੇ ਜਥਾ ਜੋਗ ਮਾਯਾ ਲਿਆ ਕਰ ਭੇਟਾ ਕਰਨ ਲਗੇ। ਜਦ ਗੁਰੂ ਜੀ ਪਾਸ

ਬਹੁਤ ਰੁਪਯਾ ਆ ਗਿਆ ਤਾਂ ਚੌਹਾਂ ਪੁਰੀਆਂ (ਅਰਥਾਤ ਗੋਇੰਦਵਾਲ, ਖਡੂਰ, ਤਰਨਤਾਰਨ, ਰਾਮਦਾਸ ਪੁਰ) ਨੂੰ ਚੁੱਲੇ ਪੱਕੇ ਭੰਡਾਰੇ ਦਿਤੇ ਜਿਸਤੋਂ ਗੁਰੂ ਸਾਹਿਬ ਦਾ ਸੁਜਸ ਬਹੁਤ ਹੋਯਾ। ਫੇਰ ਬਡੇ ੨ ਬਹਾਦਰ ਲੋਗਾਂ ਨੂੰ ਆਦਰ ਦੇਕੇ ਆਪਣੇ ਪਾਸ ਰੱਖਣ ਲਗੇ। ਸ਼ਿਕਾਰ ਖੇਲਣ ਤੇ ਸ਼ਸਤ੍ਰ ਵਿਦਯਾ ਦਾ ਪ੍ਰਚਾਰ ਕੀਤਾ। ਜੋ ਕੋਈ ਚੰਗਾ ਘੋੜਾ ਸ਼ਸਤ੍ਰ ਲਿਆਵੇ ਉਸ ਪਰ ਬਹੁਤ ਪ੍ਰਸੰਨ ਹੁੰਦੇ। ਇਸੇ ਤਰਾਂ ਥੋੜੇ ਹੀ ਦਿਨਾਂ ਵਿਚ ਬਹੁਤ ਪ੍ਰਤਾਪ ਫੈਲ ਗਿਆ ਤੇ ਹਿੰਦੂ ਧਰਮ ਨੂੰ ਮਦਦ ਪਹੁੰਚਣ ਲਗੀ, ਤੁਰਕਾਂ ਤੋਂ ਡਰਦੇ ਥਰਨ ੨ ਕੰਬਦੇ ਹੋਏ ਹਿੰਦੂਆਂ ਨੂੰ ਆਸਰਾ ਮਿਲ ਗਿਆ ॥

ਪੰਜ ਹਾੜ ਐਤਵਾਰ ਸੰ: ੧੬੬੬ ਬਿ: ਨੂੰ ਅਕਾਲ ਬੁੰਗੇ ਦੀ ਨੀਉਂ ਰਖ ਕੇ ਓਥੇ ਬੈਠਕੇ ਸਭਾ ਲਾਉਣ ਲਗੇ ਤੇ ਗਯਾਨ ਉਪਦੇਸ਼ ਕਰਨ ਲੱਗੇ। ਗੁਰੂ ਸਾਹਿਬ ਪਾਸ ਜਿਉਂ ੨ ਦੌਲਤ ਆਵਣ ਲਗੀ ਤਿਉਂ ੨ ਸੈਨਾ ਰਖਣੀ ਅਰੰਭ ਕਰ ਦਿਤੀ। ਸੈਂਕੜੇ ਮੁਸਲਮਾਨ ਭੀ ਆ ਭਰਤੀ ਹੋਏ। ਗੁਰੂ ਜੀ ਹਮੇਸ਼ ਢਾਢੀਆਂ ਤੋਂ ਸੂਰਮਿਆਂ ਦੀਆਂ ਵਾਰਾਂ ਸੁਣਦੇ, ਜਿਨ੍ਹਾਂ ਵਿਚੋਂ ੯ ਧੁਨਾਂ ਸ੍ਰੀ ਗੁਰੂ ਗ੍ਰੰਥ ਸਾਹਿਬਜੀ ਵਿਚ ਭੀ ਚੜ੍ਹਾਈਆਂ ਅਤੇ ਵਾਰਾਂ ਸੁਣ ਕੇ ਬਹੁਤ ਪ੍ਰਸੰਨਹੁੰਦੇ, ਢਾਡੀ ਭੀ ਐਸੇ ਜੋਸ਼ ਨਾਲ ਪੜ੍ਹਦੇ ਕਿ ਕਾਇਰ ਭੀ ਸੁਣਕੇ ਸੂਰਮਾਂ ਹੋ ਜਾਂਦਾ ਸੀ। ਰਹਿਰਾਸ ਪੜ੍ਹਕੇ ਅਰਦਾਸ ਕਰਨੇ, ਸ਼ਬਦ ਪੜ੍ਹਨੇ, ਚੌਂਕੀਚੜ੍ਹਨੇਦੀਰੀਤੀ ਇਨ੍ਹਾਂ ਗੁਰੂਸਾਹਿਬਾਂਨੇਸੰ:੧੬੬੯

ਬਿ: ਵਿਚ ਚਲਾਈ ਹੈ ॥

## ੪-ਗੁਰੂ ਜੀ ਦਾ ਆਚਰਨ

ਗੁਰੂ ਜੀ ਭਾਵੇਂ ਉਮਰ ਵਿਚ ਛੋਟੇ ਸੇ, ਪਰ ਅਕਲ ਹਿੰਮਤ, ਉਦਾਰਤਾ, ਭਗਤੀ, ਸ਼ਕਤੀ, ਵਿਚ ਵੱਡੇ ਸੇ। ਰੋਜ਼ ਅਮ੍ਰਿਤ ਵੇਲੇ ਉੱਠਕੇ ਸੌਚ ਇਸ਼ਨਾਨ ਕਰ ਆਤਮਾ ਦੇ ਧਯਾਨ ਵਿਚ ਬ੍ਰਿਤੀ ਜੋੜ ਕੇ ਤਾੜੀ ਲਾ ਬੈਠਦੇ। ਪਹੁ ਫੁਟੀ ਤੋਂ ਬਸਤ੍ਰ ਸ਼ਸਤ੍ਰ ਜਿਗਾ ਕਲਗੀਸਜਾਕੇਸਿੱਖਾਂ ਸੇਵਕਾਂ ਸਮੇਤ ਮਹਿਲਾਂ ਤੋਂ ਆਕੇ ਪਹਲੇ ਦਰਸ਼ਨੀ ਦਰਵਾਜੇ ਅਗੇ ਮੱਥਾ ਟੇਕਦੇ, ਫੇਰ ਹਰਿਮੰਦਰ ਜੀ ਵਿਚ ਗੁਰੂ ਗ੍ਰੰਥ ਸਾਹਿਬ ਜੀ ਨੂੰ ਬੰਦਨਾ ਕਰਕੇ ਛੋਟੀ ਤੇ ਵੱਡੀ ਪ੍ਰਕਰਮਾਂ ਕਰਕੇ ਅਕਾਲ ਬੁੰਗੇ ਸਿੰਘਾਸਨ ਉਪਰ ਆ ਬੈਠਦੇ,ਸਭਾ ਲਗ ਜਾਂਦੀ। ਸੱਤੇ ਬਲਵੰਡ ਤੋਂ ਆਸਾ ਦੀ ਵਾਰ ਤੇ ਹੋਰ ਧਰਮਜੁੱਧ ਦੇ ਸਾਕੇ ਤੇ ਵਾਰਾਂ ਸੁਣਦੇ। ਫੇਰ ਸਿੱਖਾਂ ਨੂੰ ਸਿਖੀ ਧਰਮ ਦਾ ਉਪਦੇਸ਼ ਤੇ ਗੁਰਮੰਤ੍ਰ ਦੇਕੇ ਨਿਹਾਲ ਕਰਦੇ,ਤਦੋਂ ਨੂੰ ਲੰਗਰ ਤਿਆਰਹੋ ਜਾਂਦਾ ਤਾਂ ਸਭ ਨੂੰ ਸਮ ਵਰਤਾਕੇ ਆਪ ਮਾਤਾ ਗੰਗਾ ਜੀ ਪਾਸ ਚਲੇ ਜਾਂਦੇ ਤੇ ਪ੍ਰਸ਼ਾਦ ਛਕ ਕੇ ਚਾਰ ਘੜੀ ਬਿਰਾਜ ਰਹਿੰਦੇ। ਦਿਨ ਢਲੇ ਸੌਚ ਇਸ਼ਨਾਨ ਕਰ ਬਸਤ੍ਰ ਸ਼ਸਤ੍ਰ ਸਜਾ, ਹੱਥ ਉਤੇ ਬਾਜ ਬੈਠਾਕੇ ਆਪਣੇ ਜੋਧਿਆਂ ਸਮੇਤ ਸ਼ਿਕਾਰ ਖੇਡਣ ਚਲੇ ਜਾਂਦੇ, ਓਥੇ ਨਿਸ਼ਾਨੇ ਲਾਉਣੇ ਘੋੜੇ ਭਜਾਉਣੇ ਆਦਿਕ ਅਨੇਕ ਕੌਤਕ ਕਰਕੇ ਥੋੜੇ ਜੇਹੇ ਦਿਨ ਰਹੇ ਮੁੜ ਸਭਾ ਵਿਚ ਆ ਜਾਂਦੇ, ਸੰਗਤਾਂ ਨੂੰ

ਦਰਸ਼ਨ ਦੇਕੇ ਨਜ਼ਰ ਭੇਟਾ ਲੈਕੇ, ਰਹਿਰਾਸ, ਅਰਦਾਸ ਚੌਂਕੀ ਪ੍ਰਕਰਮਾ ਕਰ ਮਹਿਲਾਂ ਵਿਚ ਜਾ ਬਿਰਾਜਦੇ। ਜਦ ਕਦੇ ਸ਼ਿਕਾਰ ਨਾ ਜਾਂਦੇ ਤਾਂ ਕੁਸਤੀ ਕਰਵਾਉਂਦੇ ਤੇ ਹੋਰ ਜੰਗ ਦਾ ਅਭਜਾਸ ਕਰਾਉਂਦੇ ਰਹਿੰਦੇ॥

## ੫—ਲਾਹੌਰ ਜਾਣਾ

ਸੰਮਤ ੧੬੬੯ ਬਿ: ਨੂੰ ਲਾਹੌਰੀ ਸੰਗਤ ਦੀ ਬੇਨਤੀ ਮੰਨਕੇ ਲਾਹੌਰ ਭਾਟੀ ਦਰਵਾਜ਼ੇਦੇਅੰਦਰ ਜੀਵਣਤ੍ਰਖਾਣ ਦੇ ਘਰ ਜਾ ਉਤਰੇ(ਜਿਥੇ ਹੁਣ ਗੁਰਦ੍ਵਾਰਾਹੈ) ਏਥੇ ਤਿੰਨ ਮਹੀਨੇ ਰਹੇ,ਅਨੰਤ ਸਿਖਾਂ ਨੇ ਅਪਨੇ ਮਨੋਰਥ ਪੂਰੇਕੀਤੇ ਅਤੇ ਗੁਰੂ ਅਰਜਨ ਜੀ ਦੀ ਯਾਦਗਾਰ ਵਿਚ ਗੁਰਦ੍ਵਾਰਾ (ਜੋ ਕਿਲੇਦੇ ਪਾਸ ਹੈ) ਬਨਵਾਇਆ। ਏਥੇ ਛੱਜੂ ਭਗਤ, ਪੀਲੋ, ਭੈਰੋਨਾਥ,ਸੋਭਾਗਿਰ, ਸ਼ਾਹ ਹੁਸੈਨ, ਮੀਆਂਮੀਰ, ਆਦਿਕ ਅਨੇਕ ਪਰੇਮੀ ਪੁਰਸ਼ ਗੁਰੂ ਅਰਜਨ ਸਾਹਿਬ ਜੀ ਦੇ ਪ੍ਰੇਮੀ ਗੁਰੂਹਰਿਗੋਬਿੰਦ ਜੀ ਪਾਸ ਰੋਜ਼ਆਉਂਦੇ ਰਹੇ। ਇਕ ਦਿਨ ਗੁਰੂ ਸਾਹਿਬ ਮੀਆਂਮੀਰ ਨੂੰ (ਜੋ ਸਾਰੇ ਦੇਸ ਵਿਚ ਮੰਨਿਆਂ ਹੋਯਾ ਮਸ਼ਹੂਰ ਪੀਰ ਸੀ) ਮਿਲਣ ਗਏ ਤਾਂ ਓਹ ਅਗੋਂ ਉਠਕੇ ਆਣ ਮਿਲਿਆ ਤੇ ਬੜੇ ਆਦਰ ਨਾਲ ਬਿਠਾਲਕੇ ਗੁਰੂ ਨਾਨਕ ਸਾਹਿਬ ਜੀ ਦੀ ਗੱਦੀ ਦੀ ਵਡੀ ਤਾਰੀਫ ਕੀਤੀ। ਓਸ ਸਮੇਂ ਮੀਆਂਮੀਰ ਦੀ ਮਜਲਸ ਵਿਚ ਸੇਖ ਜਾਨ ਮੁਹੰਮਦ ਲਾਹੌਰੀ ਜੋ ਸੰ: ੧੭੨੧ ਬਿ: ਨੂੰ ਮਰਿਆ ਸੀ, ਪੀਰ ਕੱਲਾ, ਇਸਮਾਈਲ ਖਾਂ ਜੋ ੧੭੧੧ ਬਿ: ਵਿਚ

ਸਮਾਯਾ ਸੀ ਤੇ ਸ਼ੇਖ ਕਰਮਸ਼ਾਹ ਕੁਰੇਸ਼ੀ ਆਦਿਕ ਬਹੁਤ ਪੀਰ ਫਕੀਰ ਬੈਠੇ ਸੇ, ਓਹ ਸਾਰੇ ਗੁਰੂ ਸਾਹਿਬ ਨਾਲ ਤਰੀਕਤ ਹਕੀਕਤ ਮਾਰਫਤ ਵਿਚ ਗਯਾਨ ਚਰਚਾ ਕਰਕੇ ਖੁਸ਼ ਹੋਏ। ਕਰਮਸ਼ਾਹ ਬੋਲਿਆ, ਸਬੱਬ ਨਾਲ ਆਪ ਦੇ ਦਰਸ਼ਨ ਹੋ ਗਏ ਹਨ ਮੈਂ ਅੱਜ ਚੋਲਾ ਛੱਡਣ ਲਈ ਮੱਕੇ ਨੂੰ ਤੁਰ ਜਾਣਾ ਸੀ ਕਿਉਂਕਿ ਮੈਂ ਉਥੇ ਮਰਾਂਗਾ। ਏਹ ਹੰਕਾਰਦਾ ਬਚਨ ਸੁਣਕੇ ਗੁਰੂ ਸਾਹਿਬ ਬੋਲੇ,ਸ਼ੇਖ ਜੀ!ਕੀ ਪਤਾਹੈਕਿਰੱਬਨੇ ਤੁਹਾਡੀ ਢੇਰੀ ਦਿੱਲੀ ਦੇ ਪਾਸ ਹੀ ਕਰਨੀ ਹੋਵੇ, ਹੰਕਾਰ ਕਰਨਾ ਚੰਗਾ ਨਹੀਂ। ਸ਼ੇਖ ਬੋਲਿਆ, ਆਪਣੀ ਤਾਕਤ ਦਾ ਪ੍ਰਗਟ ਕਰਨਾ ਹੰਕਾਰ ਨਹੀਂ। ਓੜਕ ਓਹ ਓਸੇ ਘੜੀ ਮੱਕੇ ਨੂੰ ਤੁਰ ਗਿਆ ਪਰ ਮੁਲਤਾਨ ਪਾਸੋਂ ਇਸਤ੍ਰੀ ਦੇ ਖੂਨ ਬਦਲੇ ਪਕੜਿਆ ਗਿਆ ਤੇ ਦਿਲੀਓਂ ਦੋ ਕੋਹ ਪਰ ਸੰ:੧੭੪੨ ਬਿ: ਨੂੰ ਕਤਲ ਕੀਤਾ ਗਿਆ। ਏਥੇ ਹੁਣ ਮੇਲਾ ਭਰਦਾ ਹੈ॥

## ੬-ਲੋਹਗੜ੍ਹ ਰਚਨਾ ਤੇ ਕਰਤਾਰ ਪੁਰ ਜਾਣਾ

ਲਾਹੌਰ ਕਈ ਮਹੀਨੇ ਰਹਿਕੇ ਸੰਗਤਾਂ ਨੂੰ ਤਾਰਦੇ ਹੋਏ ਫੇਰ ਅੰਮ੍ਰਿਤਸਰ ਆ ਬਿਰਾਜੇ ਅਤੇ ੧੬੭੧ ਬਿ: ਨੂੰ ਲੋਹਗੜ੍ਹ ਦੀ ਨੀਂਉ ਰੱਖੀ ਤੇ ਓਸ ਵਿਚ ਜੰਗ ਦਾ ਸਾਮਾਨ ਇਕੱਠਾ ਕਰਨ ਲੱਗੇ॥

ਏਸ ਸਾਲ ਵਿਚ ਗੁਰੂ ਜੀ ਨੇ ੭ ਮਹੀਨੇ ਸਿੱਖੀ

ਸੇਵਕ ਵਿਚ ਫਿਰ ਕੇ ਉਪਦੇਸ਼ ਕੀਤਾ ਅਤੇ ਬਹੁਤ ਚਿਰ ਕਰਤਾਰ ਪੁਰ ਠਹਿਰ ਕੇ ਦੁਆਬੇ ਦੇਸ ਦਾ ਸੁਧਾਰ ਕੀਤਾ, ਸੈਂਕੜੇ ਲੋਗਾਂ ਨੂੰ ਧਰਮ ਦ੍ਰਿੜ੍ਹਾਕੇ ਸਿੱਖ ਬਣਾਯਾ, ਮਕਾਨ ਬਾਗ ਤਯਾਰ ਕਰਾਏ ਤੇ ਵੈਸਾਖੀ ਦਾ ਮੇਲਾ ਕਾਇਮ ਕੀਤਾ ਜੋ ਹੁਣ ਤਕ ਲਗਦਾ ਹੈ ॥

## ੭—ਗੁਰੂ ਜੀ ਨੇ ਝਗੜੇ ਨਬੇੜੇ ਤੇ ਚੰਦੂ ਆਦਿਕ ਨੇ ਚੁਗਲੀ ਕਰਨੀ

ਫੇਰ ਗੁਰੂ ਸਾਹਿਬ ਕਰਤਾਰ ਪੁਰੋਂ ਅੰਮ੍ਰਿਤਸਰ ਆ ਗਏ, ਏਸ ਵੇਲੇ ਗੁਰੂ ਜੀ ਦੇ ਪਾਸ ਸੈਨਾ ਭੀ ਬਹੁਤ ਹੋ ਗਈ ਸੀ ਤੇ ੧੨ ਪਿੰਡ ਲੰਗਰ ਵਾਸਤੇ ਭੀ ਗੁਰੂ ਜੀ ਪਾਸ ਸਨ ਅਤੇ ਹੋਰ ਗੁਰੂ ਚੱਕ ਦੀ ਆਮਦਨੀ ਤੇ ਆਬਾਦੀ ਵੀ ਬਹੁਤ ਹੋ ਗਈ ਸੀ, ਸੋ ਏਨ੍ਹਾਂ ਲੋਗਾਂ ਦੇ ਜਦ ਕਈ ਇਕ ਝਗੜੇ ਗੁਰੂ ਜੀ ਨੇ ਆਤਮਕ ਸ਼ਕਤੀ ਨਾਲ ਸਚੋ ਸੱਚ ਆਪ ਹੀ ਨਬੇੜੇ ਤੇ ਬਾਦਸ਼ਾਹ ਤਕ ਨਾ ਜਾਣ ਦਿਤੇ ਤਾਂ ਹੋਰ ਬਹੁਤ ਲੋਕ ਭੀ ਝਗੜਿਆਂ ਵਾਲੇ ਗੁਰੂਸਾਹਿਬ ਪਾਸਹੀ ਫਰਿਆਦਾਂ ਕਰਨ ਲਗੇਤੇ ਗੁਰੂਜੀ ਨੂੰ ਸੱਚਾ ਪਾਤਸ਼ਾਹ ਆਖਨ ਲਗੇ। ਗੁਰੂ ਜੀ ਭੀ ਬਾਦਸ਼ਾਹਾਂ ਵਰਗੀ ਪੌਸ਼ਾਕ ਤੇ ਵਰਤਾਰਾ ਰਖਕੇ ਨਿਆਉਂ ਕਰਨ ਲਗ ਪਏ ॥

ਜਦ ਏਹ ਖ਼ਬਰ ਮੇਹਰਵਾਨ ਸੋਢੀ ( ਪ੍ਰਿਥੀਚੰਦ ਦੇ ਪੁਤ੍ਰ) ਨੂੰ ਹੋਈ ਤਾਂ ਬੜਾ ਘਬਰਾਯਾ ਅਤੇ ਸਾਰਿਆਂ ਹਾਕਮਾਂ ਨੂੰ ਜਾਕੇ ਚੁਕਿਆ, ਪਰ ਜਦ ਕੋਈ ਹਾਕਮ ਓਸ

ਦੇ ਆਖੇ ਨਾ ਲੱਗਾ ਤਾਂ ਓੜਕ ਚੰਦੂ ਸ਼ਾਹ ਪਾਸ ਦਿੱਲੀ ਵਿੱਚ ਜਾ ਰੋਯਾ। ਚੰਦੂ ਅੱਗੇ ਹੀ ਆਪਣੀ ਕੁਆਰੀ ਬੇਟੀ ਨੂੰ (ਜਿਸਦਾ ਸਾਕ ਕੋਈ ਲੈਂਦਾ ਨਹੀਂ ਸੀ) ਵੇਖ ਵੇਖ ਝੂਰ ਰਿਹਾ ਸੀ ਤੇ ਜ਼ਖਮੀ ਹੋ ਰਿਹਾ ਸੀ, ਹੁਣ ਮੇਹਰਵਾਨ ਨੇ ਉਪਰ ਹੋਰ ਲੂਣ ਜਾ ਪਾਇਆ। ਲਿਖਿਆ ਹੈ ਕਿ ਇਸ ਵੇਲੇ ਭੀ ਚੰਦੂ ਨੇ ਆਪਣੇ ਨੌਕਰਨੂੰ ਗੁਰੂਸਾਹਿਬ ਪਾਸ ਨਾਤੇ ਵਾਸਤੇ ਭੇਜਿਆਸੀ, ਪਰ ਗੁਰੂ ਜੀ ਨੇ ਪਿਤਾ ਦਾ ਬਚਨ ਯਾਦ ਕਰਕੇ ਸਾਫ ਜਵਾਬ ਦਿਤਾ ਤੇ ਆਖਿਆ (ਰੰਨ ਚਾਹੇ ਨੱਥ ਘੜਾਉਣੀ, ਖੱਸਮ ਚਾਹੇ ਨੱਕ ਵਢਾਉਣਾ) ਅਸੀਂ ਤਾਂ ਉਸਨੂੰ ਉਸਦੇ ਕੀਤੇ ਪਾਪ ਦਾ ਦੰਡ ਦੇਣਾ ਚਾਹੁੰਦੇਹਾਂ ਤੇ ਓਹ ਨਾਤਾ ਕਰਦਾ ਹੈ।

ਏਹ ਖਬਰ ਸੁਣਕੇ ਚੰਦੂ ਨੂੰ ਅਤਯੰਤ ਵਿਰੋਧ ਦੀ ਅੱਗ ਭੜਕ ਉਠੀ, ਪਹਿਲੇ ਤਾਂ ਓਨ ਸ਼ਾਇਰਾਂ ਤੋ ਗੁਰੂ ਜੀ ਦੀ ਨਿੰਦਾ ਕਰਾਈ, ਫੇਰ ਕਾਸਮ ਬੇਗ ਖਾਂ ਸੂਬੇਦਾਰ ਲਾਹੌਰੀ ਤੋਂ ਗੁਰੂ ਜੀ ਦੇ ਵਿਰੁਧ ਰਪੋਟ ਕਰਵਾ ਦਿੱਤੀ ਜਿਸਦਾ ਸੰਛੇਪ ਏਹ ਹੈ:-

ਰਪੋਟ—'ਗੁਰੂ ਹਰਿ ਗੋਬਿੰਦ ਨੇਆਪਣੇ ਵੱਡੇ ਗੁਰੂਆਂ ਦੀ ਮਰਯਾਦਾ ਪੀਰਾਂ ਫਕੀਰਾਂ ਵਾਲੀ ਛੱਡਕੇ ਧਾੜਵੀਆਂ ਵਾਲਾ ਤਰੀਕਾ ਫੜ ਰਖਯਾ ਹੈ ਤੇ ਇਕ ਚੌਤੁਰੇ ਦਾ ਨਾਮ ਅਕਾਲ ਤਖਤ ਰਖਕੇ ਓਥੇ ਸਭਾ ਲਾਕੇ ਹਾਕਮਾਂ ਵਾਂਗ ਹਮੇਸ਼ ਇਨਸਾਫ ਕਰਦਾ ਹੈ ਤੇ ਸਾਰੇ ਦੇਸ ਦੇ ਝਗੜੇ ਆਪੇ ਨਬੇੜਦਾ ਹੈ। ਸ਼ਸਤ੍ਰ ਵਿੱਦਯਾ ਸਿਖਣ ਦਾ ਉਪਦੇਸ਼ ਕਰ ਕਰ ਜੰਗੀ ਫੌਜ ਤੇ ਸਾਮਾਨ ਅਕੱਠੇ

ਕਰ ਰਿਹਾ ਹੈ। ਸਾਰਾ ਪੰਜਾਬ ਮੁਲਕ ਏਨ੍ਹਾਂ ਦਾ ਮੁਰੀਦ ਹੈ, ਸੈਂਕੜੇ ਚੋਰ ਧਾੜਵੀ ਏਨ੍ਹਾਂ ਪਾਸ ਆਏ ਰਹਿੰਦੇਹਨ, ਸੋ ਜੇਕਰ ਹੁਣ ਏਨ੍ਹਾਂ ਦਾ ਬੰਦੋਬਸਤ ਨਾ ਕੀਤਾ ਗਿਆ ਤਾਂ ਜਰੂਰ ਫਸਾਦ ਵਧੇਗਾ'। ਇਤ ਆਦਿਕ ਝੂਠੀ ਸਚੀ ਰਪੋਟ ਸੁਣਾ ਕੇ ਚੰਦੂ ਨੇ ਅਰਜ਼ ਕੀਤੀ ਕਿ ਸ਼ਾਹਜ਼ਾਦੇ ਖੁਸਰੋਨੂੰ ਮਦਦ ਦੇਣ ਬਦਲੇ ਹਜ਼ੂਰ ਨੇ ਜੋ(ਗੁਰੂ)ਅਰਜਨ ਜੀ ਨੂੰ ਦੋ ਲੱਖ ਰੁਪਯਾ ਚੱਟੀ ਲਾਯਾ ਸੀ ਸੋ ਓਹ ਗੁਰੂ ਤਾਂ ਹੈਜ਼ੇ ਦੀ ਬੀਮਾਰੀ ਨਾਲ ਗੁਜਰ ਗਿਆ ਸੀ, ਹੁਣ ਉਸਦੇ ਪੁੱਤ੍ਰ ਤੋਂ ਓਹ ਜਰਮਾਨਾ ਲੈਣਾ ਚਾਹੀਏ ॥

## ੭—ਗੁਰੂ ਜੀ ਦਾ ਦਿਲੀ ਜਾਣਾ

ਚੁਗਲਾਂ ਦੀਆਂ ਚੁਗਲੀਆਂ ਸੁਣਕੇ ਜਹਾਂਗੀਰ ਨੇ ਗੁੱਸੇ ਨਾਲ ਆਪਣੇ ਨਾਇਬ ਵਜ਼ੀਰ ਖਾਂ ਤੇ ਦਸਹਜ਼ਾਰੀ ਗੁੰਚਹ ਬੇਗ ਖਾਂ ਨੂੰ ਹੁਕਮ ਦਿਤਾ ਕਿ ਗੁਰੂ ਹਰਿਗੋਬਿੰਦ ਨੂੰ ਹਾਜਰ ਕਰੋ। ਏਧਰ ਗੁਰੂ ਸਾਹਿਬ ਤਾਂ ਪਹਿਲੇ ਹੀ ਚਾਹੁੰਦੇ ਸੇ ਜੋ ਕਿਸੇ ਤਰ੍ਹਾਂ ਬਾਦਸ਼ਾਹ ਨਾਲ ਚਾਰ ਗੱਲਾਂ ਹੋਣ ਤਾਂ ਜ਼ਾਲਮਾਂ ਨੂੰ ਉਨ੍ਹਾਂ ਦੇ ਜ਼ੁਲਮ ਦਾ ਸੁਆਦ ਚਖਾਯਾ ਜਾਏ।ਤਦੋਂ ਨੂੰ ਵਜ਼ੀਰ ਖਾਂ ਨੇ ਅੰਮ੍ਰਿਤਸਰ ਗੁਰੂ ਜੀ ਪਾਸ ਪਹੁੰਚ ਕੇ ਨਜ਼ਰ ਭੇਟ ਧਰ ਕੇ ਸਭ ਬਿਰਤਾਂਤ ਸੁਣਾਯਾ। ਗੁਰੂ ਜੀ ਸੁਣਕੇ ਬਹੁਤ ਖੁਸ਼ ਹੋਏ ਤੇ ਤੁਰਨ ਦੀ ਤਿਆਰੀ ਕੀਤੀ ਅਤੇ ਅੰਮ੍ਰਿਤਸਰ ਦਰਬਾਰ ਤੇ ਗੁਰੂ ਘਰ ਦਾ ਕਾਰ ਬਿਹਾਰ ਸਭ ਬਾਬੇ ਬੁੱਢੇ, ਕਲਿਆਣੇ, ਭਾਈ ਗੁਰਦਾਸ, ਬਹਿਲੋ, ਭਗਤੂ ;ਆਦਿਕ

ਸਿੱਖਾਂ ਨੂੰ ਸੌਂਪਕੇ ਭਾਈ ਬਿਧੀ ਚੰਦ, ਜੇਠਾ, ਪੈੜਾ, ਮੋਖਾ, ਰਾਜੂ, ਸਨਮੁਖ, ਦਿਲਵਾਲੀ, ਭਾਨਾ, ਮੁਨਸ਼ੀ, ਬਟਾਲੇ ਵਾਲਾ ਬਹਲ ਖਤ੍ਰੀ, ਕਾਲੀਦੀਨ, ਮੋਹਨ, ਦੇਵੀ ਸਿੰਘ, ਪੂਰਬੀਏ ਸੁੰਦਰਦਾਸ, ਵੈਰਾਗੀ ਗੰਗੂਸਿੰਘ, ਬਹਾਦਰ ਜੈਤਾ ਸ਼ੇਰ ਗੁਰੂ ਕਾ, ਭਾਈ ਕਾਲਾ, ਤਖਤਾ ਮਲਵਈ ਦੁਲਤ ਜੱਟ ਜੇਹੜੇ ਅਧੇ ੨ ਮਣ ਦੀ ਸਾਂਗ ਰਖਦੇ ਸੇ, ਭਾਈ ਤਿਲੋਕ ਚੰਦ ਰਸਾਲ ਦਾਰ, ਭਾਈ ਲਾਲੂ ਬਾਲੂ ਦੀਵਾਨ, ਤੇ ਭਾਈ ਸ਼ੇਰੂ ਆਦਿਕ ਇਕ ਸੌ ਅਸਵਾਰ ਪਜਾਦੇ ਨੂੰ ਨਾਲ ਲੈਕੇ ੩ ਜੇਠ ਸੰ: ੧੬੭੩ ਬਿ: ੧੪੭ ਸੰ: ਨਾ: ਵਿਚ ਮਾਤਾ ਗੰਗਾ ਜੀ ਤੋਂ ਆਗਯਾ ਲੈਕੇ ਤੁਰ ਪਏ। ਵਜ਼ੀਰ ਖਾਂ ਆਪਣੇ ਘਰ ਲਾਹੌਰ ਆ ਗਿਆ। ਗੁਰੂ ਜੀ ਪਹਿਲੇ ਦਿਨ ਤਰਨਤਾਰਨ ਆ ਉਤਰੇ, ਦੂਜੇ ਦਿਨ ਖਡੂਰ ਗੋਇੰਦਵਾਲ ਸੁਲਤਾਨ ਪੁਰ ਡਰੌਲੀ, ਅਕੋਈ, ਕਾਮਲ ਪੁਰ ਆਦਿਕ ਪਿੰਡਾਂ ਵਿਚ ਉਤਰਦੇ ਹੋਏ ਪਹੋਏ ਜਾ ਠਹਿਰੇ, ਰਾਹ ਵਿਚ ਕਈ ਥਾਈਂ ਗਰੀਬਾਂ ਨੂੰ ਧਨ ਵੰਡਿਆ ਤੇ ਭੰਡਾਰਾ ਦਿਤਾ ॥

ਗੁਰੂ ਸਾਹਿਬ ਦੇ ਪ੍ਰਤਾਪ ਸੁਭਾਵ ਸ਼ਕਤੀ ਨੂੰ ਦੇਖ ੨ ਰਸਤੇ ਵਿਚ ਮਿਰਜ਼ਾ ਗੁਰਹਿ ਬੇਗ ਖਾਂ ਭੀ ਦਾਸ ਬਣ ਗਿਆ। ਦਿੱਲੀ ਪਹੁੰਚਕੇ ਗੁਰੂ ਜੀ ਮਜਨੂੰ ਦੇ ਟਿੱਲੇ (ਜਿਥੇ ਗੁਰੂ ਨਾਨਕ ਜੀ ਠਹਿਰੇ ਸੇ) ਜਾ ਉਤਰੇ। ਗੁਰਹਿ ਬੇਗ ਖਾਂ ਨੇ ਬਾਦਸ਼ਾਹ ਪਾਸੋਂ ਹੁਕਮ ਲੈਕੇ ਸਭ ਸਾਮਾਨ ਤੰਬੂ ਕਨਾਤਾਂ ਤੇ ਖਾਣਾ ਦਾਣਾ ਗੁਰੂ ਜੀ ਨੂੰ

ਪਹੁੰਚਾ ਦਿੱਤਾ। ਦੂਜੇ ਦਿਨ ਬਾਦਸ਼ਾਹ ਨੇ ਗੁਰੂ ਜੀ ਦੇ ਪਰਖਣ ਵਾਸਤੇ ਮੁਹੰਮਦ ਬਖਸ਼ ਸ਼ਾਹੀ ਮੌਲਵੀ ਤੇ ਨਜ਼ਾਮਦੀਨ ਔਲੀਏ ਦੇ ਚੇਲੇ ਪੀਰ ਸਿਕੰਦਰ ਸ਼ਾਹ ਨੂੰ (ਜੋ ਜੋਗ ਵਿਦਯਾ ਦੇ ਬਲ ਕਰਕੇ ਵੱਡੀ ਉਮਰ ਦਾ ਸਾਰੇ ਸ਼ਹਿਰ ਵਿਚ ਮੰਨਿਆ ਹੋਯਾ ਸੀ) ਭੇਜਿਆ। ਹੋਰ ਭੀ ਬਹੁਤ ਸਤਸੰਗੀ ਓਹਨਾਂ ਦੇ ਨਾਲ ਸੇ। ਪੀਰਾਂ ਨੇ ਮਨ ਵਿਚ ਧਾਰਿਆ ਕਿ ਜੇਕਰ ਗੁਰੂ ਜੀ ਸਾਡੇ ਸਭਨਾਂ ਦੇ ਨਾਮ ਬੋਲ ਬੋਲ ਕੇ ਬਿਠਾਉਣ ਤੇ ਹਲਵਾ ਖੁਲਾਉਨ ਤਾਂ ਅਸੀਂ ਏਹਨਾਂ ਨੂੰ ਪੀਰ ਸਮਝਾਂਗੇ, ਸੋ ਓਵੇਂ ਹੋਈ। ਦਿੱਲੀਵਾਲੇ ਸਿੱਖ ਕੜਾਹ ਪ੍ਰਸ਼ਾਦ ਦੇ ਥਾਲ ਲੈਕੇਆਏ। ਗੁਰੂ ਜੀ ਨੇ ਸਭ ਨੂੰ ਨਾਮ ਲੈ ਲੈਕੇ ਬਠਾਇਆਤੇਕੜਾਹ ਪ੍ਰਸ਼ਾਦ ਦਵਾਇਆ॥

ਸਿਕੰਦ੍ਰਸ਼ਾਹ ਨੇ ਸੱਚਾ ਪੀਰ ਸਮਝਕੇ ਸੁਆਲ ਕੀਤਾ, ਜਗਤ ਝੂਠਾ ਹੈ ਕਿ ਸੱਚਾ, ਜੇ ਸੱਚਾ ਹੈ ਤਾਂ ਮਰਦਾ ਕਿਉਂ ਹੈ? ਜੇ ਝੂਠਾ ਹੈ ਤਾਂ ਪ੍ਰਤਖ ਕਿਉਂ ਭਾਸਦਾ ਹੈ? ਗੁਰੂ ਜੀ ਨੇ ਆਖਿਆ ਪੀਰ ਜੀ! ਭਾਨਮਤੀ ਦਾ ਤਮਾਸ਼ਾ, ਸੁਪਨੇ ਦੇ ਪਦਾਰਥ, ਰੱਸੀ ਵਿਚ ਸਰਪ ਆਦਿਕਾਂ ਦੀ ਪ੍ਰਤੀਤੀ ਸਤ ਅਸਤ ਤੋਂ ਵਿਲੱਖਯਨ ਮਿਥਯਾ ਹੈ, ਕਿਉਂ ਜੋ ਅਗਯਾਨ ਕਾਲ ਹੋਵੇ ਤੇ ਗਯਾਨ ਹੋਯਾਂ ਨਾ ਰਹੇ ਓਹ ਮਿਥਿਆ ਹੈ। ਪੀਰ ਬੋਲਿਆ, ਜਗਤਮਿਥਯਾ ਹੈ ਤਾਂ ਰੱਬ ਦਾ ਤੇ ਜਗਤ ਦਾ ਕੀ ਸੰਬੰਧ ਹੈ? ਗੁਰੂ ਜੀ ਬੋਲੇ:-ਸੁਇਨੇ ਤੇ ਗਹਣਿਆਂ ਦਾ, ਬਸਤ੍ਰ ਤੇ ਸੂਤ੍ਰ ਦਾ, ਜਲ ਤੇ ਤਰੰਗ ਦਾ ਜੋ ਸੰਬੰਧ ਹੈ ਓਹੋ ਜਗਤ ਦਾ ਤੇ

ਰੱਬ ਦਾ ਸੰਬੰਧ ਹੈ। ਏਹੋ ਦ੍ਰਿਸ਼ਟਾਂਤ ਸਾਡੇ ਗੁਰੂ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬਜੀ ਵਿਚ ਲਿਖੇ ਹਨ। ਯਥਾ(ਤੋਹੀ ਮੋਹੀ ਮੋਹੀ ਤੋਹੀ ਅੰਤਰਕੈਸਾ। ਕਨਿਕ ਕਟਕ ਜਲਤਰੰਗ ਜੈਸਾ) ਪੀਰ ਬੋਲਿਆ ਜੇ ਏਹੋ ਸੰਬੰਧ ਹੈ ਤਾਂ ਸਭ ਲੋਕ ਕਿਉਂ ਆਪ ਨੂੰ ਖੁਦਾ ਦਾ ਰੂਪ ਮੰਨਦੇ ਹਨ ? ਗੁਰੂ ਜੀ ਬੋਲੇ ਜਿਕੂੰ ਨਿੰਦ੍ਰਾ ਦੇ ਬਲ ਕਰਕੇ ਸੁਪਨੇਵਾਲਾ ਪੁਰਖ ਸੁਪਨੇ ਦੇ ਪ੍ਰਪੰਚ ਨੂੰ ਆਪਣਾ ਰੂਪ ਨਹੀਂ ਸਮਝਦਾ ਤੈਸੇ ਅਵਿੱਦਯਾ ਦੇ ਪ੍ਰਤਾਪ ਨਾਲ ਜੀਵ ਆਪ ਨੂੰ ਪਰਮੇਸ਼੍ਵਰ ਦਾਰੂਪ ਨਹੀਂ ਮੰਨਦੇ।ਪੀਰ ਨੇਕਿਹਾ ਫੇਰ ਛੋਟੇ ਵਡੇ ਅਮੀਰ ਗਰੀਬ ਤੇ ਦੁਖੀ ਸੁਖੀ ਅਨੇਕ ਪ੍ਰਕਾਰ ਦੇ ਕਿਉਂ ਹਨ?ਗੁਰੂ ਜੀ ਨੇ ਕਿਹਾ ਏਹ ਆਪਣੇਆਪਣੇ ਕਰਮਾਂ ਦਾ ਫਲ ਹੈ, ਕਿਉਂਕਿ ਏਹ ਆਤਮਾ ਪ੍ਰਮਾਤਮਾ ਦਾ ਰੂਪ ਹੋਣੇ ਕਰ ਏਸੇ ਦੇ ਦ੍ਰਿੜ੍ਹ ਸੰਕਲਪ ਦਾ ਨਤੀਜਾ ਹੈ। ਜਦ ਏਹ ਕਰਤਾ ਭੋਗਤਾ ਮੰਨ ਕੇ ਕਰਮ ਕਰਦਾ ਹੈ ਤਾਂ ਓਨਾਂ ਕਰਮਾਂ ਦੇ ਅਨੁਸਾਰ ਦੁਖੀ ਸੁਖੀ ਤੇ ਅਮੀਰ ਗਰੀਬ ਪਿਆ ਹੁੰਦਾ ਹੈ,ਜਿਸਨੇ ਆਪਣੇਆਤਮੇ ਨੂੰ ਪ੍ਰਮਾਤਮਾ ਨਾਲ ਮਿਲਾਇਆ ਹੈ, ਓਸ ਵਿਚਪਰਮਾ-ਤਮਾਂ ਵਾਲੇ ਗੁਣ ਤੇ ਸ਼ਕਤੀਆਂ ਪ੍ਰਾਪਤ ਹੋ ਜਾਂਦੀਆਂ ਹਨ। ਇਤਆਦਿਕ ਪ੍ਰਸ਼ਨ ਉੱਤਰ ਸੁਣ ਕੇ ਸਭ ਪੀਰ ਖੁਸ਼ੀ ਹੋਏ ਤੇ ਬਾਦਸ਼ਾਹ ਪਾਸ ਜਾ ਕੇ ਗੁਰੂ ਸਾਹਿਬ ਜੀ ਦੀ ਬਹੁਤ ਉਪਮਾ ਕੀਤੀ ॥



## ੯–ਬਾਦਸ਼ਾਹ ਦਾ ਮਿਲਾਪ ਤੇ ਸ਼ੇਰ ਮਾਰਨਾ

ਇਸ ਅਰਸੇ ਵਿਚ ਵਜ਼ੀਰ ਖਾਂ ਭੀ ਲਾਹੌਰੋਂ ਆ ਗਿਆ, ਜਦ ਬਾਦਸ਼ਾਹ ਨੂੰ ਸਲਾਮ ਕਰਨ ਗਿਆ ਤਾਂ ਬਾਦਸ਼ਾਹ ਨੇ ਗੁਰੂ ਸਾਹਿਬ ਨੂੰ ਕਿਲੇ ਵਿਚ ਲਿਆਉਣ ਵਾਸਤੇ ਆਖਿਆ, ਤਾਂ ਵਜ਼ੀਰਖਾਂ ਤੇ ਗੁੰਚਹਿ ਬੇਗ ਖਾਂ ਗੁਰੂ ਸਾਹਿਬ ਨੂੰ ਬਾਦਸ਼ਾਹ ਪਾਸ ਲੈ ਆਏ । ੨੨ ਹਾੜ ਸੰ:੧੬੭੩ ਬਿ: ਨੂੰ ਬਾਦਸ਼ਾਹ ਨੇ ਬੜੇ ਅਦਬ ਨਾਲ ਮੁਲਾਕਾਤ ਕੀਤੀ, ਚੰਦਨ ਦੀ ਚੌਂਕੀਪਰ ਬਿਠਾਯਾ।ਗੁਰੂ ਸਾਹਿਬ ਦੇ ਬਿਲਾਸ ਤੇ ਸੁਭਾਵ ਨੂੰ ਦੇਖ ਕੇ ਤੇ ਅਨੇਕ ਪ੍ਰਕਾਰ ਦੀਆਂ ਗੱਲਾਂ ਸੁਣ ਕੇ ਬਹੁਤ ਖੁਸ਼ੀ ਹੋਯਾ। ਆਖਜੰਸ ਕੋਈ ਸ਼ਬਦ ਸੁਣਾਓ, ਤਾਂ ਗੁਰੂ ਜੀ ਨੇ ਏਹ ਸ਼ਬਦ ਸੁਣਾਇਆ:–

### ਸ੍ਰੀ ਰਾਗ ਮਹਲਾ ੫

ਗੋਇਲਿ ਆਇਆ ਗੋਇਲੀ ਕਿਆ ਤਿਸ ਡੰਫੁ ਪਸਾਰੁ ॥ ਮੁਲਹਤਿ ਪੁੰਨੀ ਚਲਣਾ ਤੂੰ ਸੰਮਲ ਘਰਿ ਬਾਰੁ ॥ ਇਤਯਾਦਿਕ ਸਾਰਾ ਸ਼ਬਦ ਸੁਣ ਕੇ ਬਾਦਸ਼ਾਹ ਮੋਮ ਵਾਂਗ ਪਿਘਲ ਗਿਆ ਤੇ ਗੁਰੂ ਨਾਨਕ ਜੀ ਦੀ ਬਹੁਤ ਤਾਰੀਫ ਕੀਤੀ ਤੇ ਗੁਰੂ ਸਾਹਿਬ ਨੂੰ ਰੋਜ਼ ਕਚੈਹਰੀ ਵਿਚ ਆਪਣੇ ਨਾਲ ਆਉਣ ਵਾਸਤੇ ਅਰਜ਼ ਕੀਤੀ ਅਤੇ ਪੰਜ ਸੌ ਰੁਪਯਾ ਹਰ ਰੋਜ਼ ਲੰਗਰ ਦੇ ਦਾਣੇ ਘਾਸ ਵਾਸਤੇ ਮੁਕੱਰਰ ਕਰ ਦਿੱਤਾ ॥

ਹੁਣ ਜਦ ਗੁਰੂ ਜੀ ਕਚੈਹਰੀ ਵਿਚ ਨਿਤ ਬਾਦਸ਼ਾਹ

ਦੇ ਨਾਲ ਜਾਣ ਲੱਗੇ ਤਾਂ ਚੰਦੂ ਦੁਸ਼ਟ ਦੀ ਛਾਤੀ ਉਪਰ ਵਧੇਰੇ ਸੱਪ ਲੇਟਣ ਲੱਗਾ। ਉਸ ਦੁਸ਼ਟ ਨੇ ਅਨੇਕ ਉਪਾਇ ਕੀਤੇ ਪਰ ਕੋਈ ਪੇਸ਼ ਨਾ ਗਈ। ਫੇਰ ਗੁਰੂ ਜੀ ਨੂੰ ਬਾਦਸ਼ਾਹ ਸ਼ਿਕਾਰ ਵਿਚ ਭੀ ਨਾਲ ਲੈ ਜਾਣ ਲੱਗਾ॥

ਭਾਵੇਂ ਤੀਰ ਬੰਦੂਕਾਂ ਨਾਲ ਤਾਂ ਗੁਰੂ ਸਾਹਿਬ ਨੇ ਕਈ ਸ਼ੇਰ ਮਾਰੇ ਸੇ, ਪਰ ਹੁਣ ਇਕ ਘੋਰ ਜੰਗਲ ਵਿਚ ਜਿਥੋਂ ਦੇ ਸ਼ੇਰ ਨੇ ਬਾਦਸ਼ਾਹੀ ਕਈ ਆਦਮੀ ਤੇ ਘੋੜੇ ਨਬੇੜ ਛੱਡੇ ਸੇ, ਜਾ ਵੜੇ। ਬਾਦਸ਼ਾਹ ਨੇ ਹੁਕਮ ਦਿਤਾ ਕੋਈ ਜੋਧਾ ਹੈ ਜੋ ਇਸ ਸ਼ੇਰ ਨੂੰ, ਤਲਵਾਰ ਨਾਲ ਮਾਰੇ? ਏਹ ਸੁਣਕੇ ਸਭ ਦੇ ਦੰਦ ਜੁੜ ਗਏ ਤੇ ਜੋ ਸਾਹਮਣੇ ਹੋਯਾ ਓਹੋ ਜ਼ਖਮੀ ਹੋਯਾ। ਓੜਕ ਚੰਦੂ ਦੇ ਮਿਤ੍ਰਾਂ ਦੇ ਕਹੇ ਹੋਏ ਬਾਦਸ਼ਾਹ ਨੇ ਗੁਰੂ ਜੀ ਨੂੰ ਸ਼ੇਰ ਦੇ ਮਾਰਨ ਵਾਸਤੇ ਆਖਿਆ ਤਾਂ ਗੁਰੂ ਜੀ ਝਟ ਪੈਰ ਪਜ਼ਾਦੇ ਹੀ ਛਲਾਂਗ ਮਾਰਕੇ ਸ਼ੇਰ ਦੇ ਪਾਸ ਜਾ ਗਰਜੇ, ਜਾਂ ਸ਼ੇਰ ਉਛਲ ਕੇ ਆਯਾ ਤਾਂ ਗੁਰੂ ਜੀ ਨੇ ਉਸਦੇ ਮੂੰਹ ਪਰ ਐਸੀ ਢਾਲ ਮਾਰੀ ਕਿ ਸ਼ੇਰ ਦੇ ਪੈਰ ਨਿਕਲ ਗਏ, ਫੇਰ ਖੰਡਾ ਮਾਰਕੇ ਦੋ ਧੜ ਕਰ ਸਿੱਟਿਆ। ਬਾਦਸ਼ਾਹ ਇਸ ਬਹਾਦਰੀ ਨੂੰ ਦੇਖਕੇ ਬਹੁਤ ਖੁਸ਼ ਹੋਯਾ ਤੇ ਚਿਰ ਤਾਈਂ ਸਲਾਘਾ ਕਰਦਾ ਰਿਹਾ॥

## ੯--ਗੁਰੂ ਜੀ ਦਾ ਆਗਰੇ ਜਾਣਾ

ਫੱਗਣ ਦੇ ਮਹੀਨੇ ਜਦ ਬਾਦਸ਼ਾਹ ਆਗਰੇ ਗਿਆ

ਤਾਂ ਗੁਰੂ ਜੀ ਨੂੰ ਭੀ ਨਾਲ ਲੈ ਗਿਆ। ਓਥੇ ਰਾਜਪੂਤਾਂ ਦੇ ਸਭ ਰਾਜੇ ਤੇ ਵੱਡੇ ਵੱਡੇ ਬਹਾਦਰ ਤੀਰ ਬੰਦੂਕ ਦੇ ਚਲਵੱਈਏ ਆਏ, ਬਾਦਸ਼ਾਹ ਨੇ ਉਨ੍ਹਾਂ ਸਭਨਾਂ ਪਾਸੋਂ ਗੁਰੂ ਸਾਹਿਬ ਨੂੰ ਨਜ਼ਰਾਂ ਦਿਵਾਈਆਂ। ਕਈ ਵਾਰੀ ਜਦ ਦਰਜਾ ਜਮਨਾ ਵਿਚ ਤੂੰਬਾ, ਬੋਤਲ, ਕਾਲੀ ਹਾਂਡੀ ਸਿੱਟਕੇ ਨਿਸ਼ਾਨੇ ਲਗਾਏ ਤਾਂ ਗੁਰੂ ਸਾਹਿਬ ਦਾ ਹੱਥ ਹੀ ਸਭਤੋਂ ਵਧਕੇ ਨਿਸ਼ਾਨੇ ਵਾਲਾ ਨਿਕਲਿਆ ਤੇ ਏਨ੍ਹਾਂ ਦਾ ਕਦੇ ਕੋਈ ਤੀਰ ਖਾਲੀ ਨਾ ਗਿਆ। ਆਗਰੇ ਸ਼ਹਿਰ ਦੀ ਸੰਗਤ ਭੇਟਾ ਲੈਕੇ ਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਆਉਣ ਲਗੀ ਤੇ ਮਨ ਬਾਂਛਤ ਫਲ ਸੰਗਤ ਨੂੰ ਪ੍ਰਾਪਤ ਹੋਣ ਲਗੇ, ਤਦ ਸਭ ਲੋਗ ਗੁਰੂ ਜੀ ਨੂੰ ਸੱਚੇ ਪਾਤਸ਼ਾਹ ਕਹਿਕੇ ਬੁਲਾਉਣ ਲਗੇ। ਏਥੇ ਹੀ ਇਕ ਘਸਿਆਰੇ ਨੇ ਗੁਰੂ ਜੀ ਦਾ ਸੁਜੱਸ ਸੁਣਕੇ ਦਰਸ਼ਨ ਕਰਨੇ ਚਾਹੇ, ਪਰ ਭੀੜ ਵਿਚ ਡਰਦਾ ਅਗੇ ਨਾ ਜਾ ਸਕਿਆ। ਜਦ ਗੁਰੂ ਜੀ ਸ਼ਿਕਾਰ ਖੇਡਦੇ ਹੋਏ ਜੰਗਲ ਵਿਚ ਚਲੇ ਗਏ ਤੇ ਬਾਦਸ਼ਾਹ ਸਮੇਤ ਡੇਰਾ ਭੀ ਜੰਗਲ ਵਿਚ ਵਖੋ ਵਖ ਤੰਬੂ ਲਗਾਕੇ ਕਰ ਲਿਆ ਤਾਂ ਓਹ ਘਾਹੀ ਇਕ ਟਕਾ ਲੈਕੇ ਭੁਲੇਖੇ ਨਾਲ ਬਾਦਸ਼ਾਹ ਦੇ ਤੰਬੂ ਵਿਚ ਚਲਾ ਗਿਆ ਤੇ ਟਕਾ ਅਗੇ ਰਖਕੇ ਮੱਥਾ ਟੇਕਿਆ ਤੇ ਆਖਿਆ ਜੀ ਸੱਚੇ ਪਾਤਸ਼ਾਹ ਮੈਨੂੰ ਪ੍ਰਲੋਕ ਦੇ ਦੁਖ ਤੋਂ ਬਚਾਓ ਤੇ ਮੁਕਤ ਕਰੋ। ਬਾਦਸ਼ਾਹ ਨੇ ਆਖਿਆ, ਕੋਈ ਪਿੰਡ ਯਾ ਜਗੀਰ ਲੈ ਲੈ ਮੈਂ ਦੁਨੀਆਂ ਦਾ ਬਾਦਸ਼ਾਹ ਹਾਂ, ਪ੍ਰਲੋਕ ਦੀ ਸਹਾਇਤਾ ਮੈਂ ਨਹੀਂ ਕਰ ਸਕਦਾ। ਓਹ ਦੂਸਰੇ ਤੰਬੂ

ਵਿਚ ਹੈ । ਫੇਰ ਚੱਲ ਸਕਦੇ ਘਾਹੀ ਭੁਦ ਪਟ, ਆਮੁਕਦ ਵਕਾ ਛੁਕਕੇ ਗੁਰੂ ਜੀ ਦੀ ਚਰਨੀਂ ਆ ਲੱਗਾ, ਗੁਰੂ ਜੀ ਨੇ ਉਸਦਾ ਸਿਦਕ ਵੇਖਕੇ ਉਪਦੇਸ਼ ਦੇਕੇ ਨਿਸਤਾਰਾ ਕੀਤਾ ।

ਇਸੇ ਪ੍ਰਕਾਰ ਇੱਕ ਸਿੱਖ ਦੀ ਬੇਟੀ ਸਾਕਤਾਂ ਦੇ ਘਰ ਸੀ, ਉਸਨੂੰ ਗੁਰੂ ਜੀ ਦੇ ਦਰਸ਼ਨ ਕਰਨੇ ਨਾ ਮਿਲਨ, ਇਸੇ ਕਾਰਣ ਉਹ ਰੋਂਦੀ ਰਹੇ ਤੇ ਅੰਨ ਜਲ ਛੱਡਕੇ ਬੇਨਤੀ ਕਰੇ, ਹੇ ਗੁਰੂ ਜੀ ! ਜੇ ਤੁਸੀ ਸਚੇ ਪਾਤਸ਼ਾਹ ਹੋ ਤਾਂ ਮੈਨੂੰ ਦਰਸ਼ਨ ਦਿਉ । ਗੁਰੂ ਜੀ ਉਸਦਾ ਪ੍ਰੇਮ ਵੇਖਕੇ ਜਹਾਂਗੀਰ ਬਾਦਸ਼ਾਹ ਸਮੇਤ ਸ਼ਿਕਾਰ ਖੇਡਦੇ ੨ ਉਸ ਪ੍ਰੇਮਣ ਦੇ ਬੂਹੇ ਅਗੇ ਜਾ ਖਲੋਤੇ, ਉਹ ਪ੍ਰੇਮਣ ਮੂੰਹ ਪੈ ਰਹੀ ਸੀ, ਗੁਰੂ ਜੀ ਦੇ ਚਰਨਾਂ ਨੂੰ ਪ੍ਰੇਮ ਦੇ ਹੰਝੂਆਂ ਨਾਲ ਧੋਤਾ, ਗੁਰੂ ਜੀ ਨੇ ਉਸਨੂੰ ਭੀ ਸਤਿਨਾਮੁ ਦਾ ਉਪਦੇਸ਼ ਦੇਕੇ ਨਿਹਾਲ ਕੀਤਾ ਬਾਦਸ਼ਾਹ ਭੀ ਉਸਦਾ ਪ੍ਰੇਮ ਵੇਖਕੇ ਦੰਗ ਰਿਹਾ ਤੇ ਹੁਕਮ ਦਿੱਤਾ ਕਿ ਏਸ ਬੀਬੀ ਨੂੰ ਕੋਈ ਦੁਖ ਨਾ ਆਖੇ ।

## ੧੦–ਗੁਰੂ ਸਾਹਿਬ ਦਾ ਕਿਲੇ ਗੁਆਲੀਇਰ ਵਿਚ ਜਾਣਾ

ਜਿਉਂ ੨ ਗੁਰੂ ਜੀ ਦੀ ਤੇ ਬਾਦਸ਼ਾਹ ਦੀ ਪ੍ਰੀਤੀ ਵਧਦੀ ਜਾਇ ਤਿਉਂ ੨ ਚੰਦੂ ਦੀ ਨੀਂਦ ਭੁਖ ਘਟਦੀ ਜਾਏ । ਸਚ ਹੈ—ਆਪਣੀ ਕਰਤੂਤ ਜੇਹਾ, ਡਰ ਸੋ ਸਵਾਰ, ਦ

ਭੀ ਨਹੀਂ, ਰਾਤ ਦਿਨੇ ਚਿੰਤਾ ਵਿਚ ਪਿਆ ਸੜੇ ਤੇ ਸੋਚੇ ਕਿ ਜਿਸ ਦਿਨ ਮੇਰੀ ਕਰਤੂਤ ਬਾਦਸ਼ਾਹ ਨੂੰ ਮਾਲੂਮ ਹੋਈ ਉਸੇ ਦਿਨ ਮਾਰਿਆ ਜਾਵਾਂਗਾ। ਭਾਵੇਂ ਚੰਦੂ ਦੇ ਮਿਤ੍ਰ ਤੇ ਸੰਬੰਧੀ ਧੀਰਜ ਭੀ ਦੇਣ ਪਰ ਓਹ ਹਾਹੁਕੇ ਹੀ ਲੈਂਦਾ ਰਹੇ। ਬਾਦਸ਼ਾਹ ਨਾਲ ਗੁਰੂ ਜੀ ਦੀ ਲੜਾਈ ਕਰਾਉਣ ਲਈ ਅਨੇਕ ਦੂਤ ਪਾਏ, ਪਰ ਕੰਮ ਕੋਈ ਨਾ ਸਰਿਆ। ਓੜਕ ਜਦ ਬਾਦਸ਼ਾਹ ਨੂੰ ਤਾਪ ਚੜ੍ਹਗਿਆ ਤਾਂ ਚੰਦੂ ਦਾ ਦਾਉ ਲੱਗ ਗਿਆ, ਇਕ ਨਜੂਮੀ ਤੇ ਜੋਤਸ਼ੀ ਬ੍ਰਾਹਮਣਨੂੰ ਲਾਲਚ ਦੇਕੇ ਓਨਾਂ ਤੋਂ ਸ਼ਾਹ ਨੂੰ ਕਹਾਯਾਕਿ ਤੁਹਾਨੂੰ ਸਾੜ੍ਹਸਤੀ ਆਈ ਹੈ, ਏਸਦਾ ਉਪਾਇ ਛਿਤਾਬੀ ਕਰਨਾ ਚਾਹੀਏ, ਨਹੀਂ ਤਾਂ ਸਾਢੇਸੱਤਵਰ੍ਹੇ ਕਲੇਸ਼ਦੇਵੇਗੀ। ਜਹਾਂਗੀਰ ਨੇ ਉਪਾਇ ਪੁੱਛਿਆ ਤਾਂ ਓਨ੍ਹਾਂ ਆਖਿਆ ਸੋਢੀ ਖਤ੍ਰੀ 'ਜੁਆਨ ਉਮਰ, ਜਪੀ, ਤਪੀ, ਬਰਕਤਵਾਲਾ ਹਰਿਗੋਬਿੰਦਨਾਮਹੋਵੇ ਓਹ ਦੱਖਣ ਦਿਸਾ ਵਿਚ ਕਿਸੇ ਕਿਲੇ ਵਿਚਜਾਕੇ ੪੧ ਦਿਨ ਧਿਆਨ ਤੇ ਜਾਪ ਕਰੇ ਤਾਂ ਸਾੜ੍ਹਸਤੀ ਟਲੇਗੀ। ਬਾਦਸਾਹ ਨੇ ਕਿਹਾ ਸਾਰੇ ਮੁਲਕਵਿਚਹੁਕਮ ਭੇਜਿਆ ਜਾਏ ਤੇਜਿਥੇ ਐਸਾ ਆਦਮੀ ਹੋਵੇ ਬੁਲਾਯਾ ਜਾਵੇ। ਉਸੇ ਵੇਲੇ ਚੰਦੂ ਦੇ ਪੱਖੀਆਂ ਨੇ ਇਕ ਜ਼ੁਬਾਨਹੋਕੇ ਅਰਜ਼ ਕੀਤੀ ਕਿ ਏਹੋ ਜੇਹੇ ਗੁਣਾਂ ਵਾਲੇ ਸਰਬ ਸ਼ਕਤੀਵਾਨ ਗੁਰੂ ਹਰਿਗੋਬਿੰਦ ਸਾਹਿਬ ਹੀ ਹਨ, ਏਨ੍ਹਾਂ ਤੋਂ ਚੰਗਾ ਹੋਰ ਕੋਈ ਸਾਰੇ ਭਾਰਤਵਰਸ਼ ਵਿਚ ਨਹੀਂ ਅਤੇ ਇਹ ਬਾਦਸ਼ਾਹਦੇ ਭੀ ਹਿਤਕਾਰੀਹਨ, ਜਪ ਭੀ ਮਨਲਾਕੇ ਕਰਨਗੇ ਚੰਦੂ ਦੁਸ਼ਟ ਨੇ ਭੀ ਪਾਸੋਂ

ਭਰਕੇ ਗਵਾਹੀ ਦਿੱਤੀ ਕਿ ਓਨ੍ਹਾਂ ਨੂੰ ਗਵਾਲੀਏਰ ਦੇ ਕਿਲੇ ਵਿੱਚ ਭੇਜਿਆ ਜਾਏ (ਗਰਜ਼ਮੰਦ ਅੰਧਾ) ਬਾਦਸ਼ਾਹ ਨੇ ਉਸੇ ਵੇਲੇ ਗੁਰੂ ਜੀ ਨੂੰ ਬੁਲਾਯਾ ਤੇ ਬੇਨਤੀ ਕਰਕੇ ਆਖਯਾ ਮੇਰੀ ਰੱਖਯਾ ਵਾਸਤੇ ਗੁਆਲੀਏਰ ਦੇ ਕਿਲੇ ਵਿੱਚ ਜਾਕੇ ਹਮਨ ਜਪ ਕਰੋ, ਚਾਲੀਹਾ ਕੱਟੋ ॥

ਗੁਰੂ ਜੀ ਨੇ ਓਸੇ ਵੇਲੇ ਜਵਾਬ ਦੇਣਾ ਠੀਕ ਨਾ ਸਮਝਕੇ ਬਾਦਸ਼ਾਹ ਨੂੰ ਏਤਨਾ ਹੀ ਆਖਿਆ ਕਿ ਤੁਸਾਂ ਨੂੰ ਸਾੜ੍ਹਸਤੀ ਨਹੀਂ ਏਹ ਸਾੜ੍ਹਸਤੀ ਜਿਸਦੇ ਘਰ ਜੰਮੀ ਹੈ ਓਸੇ ਨੂੰ ਖਾਏਗੀ। ਏਹ ਕਹਿਕੇ ਤਿਆਰੀ ਕਰਦਿੱਤੀ। ਆਪਣੇ ਸਾਰੇ ਡੇਰੇ ਨੂੰ ਦਿੱਲੀ ਛੱਡਕੇ ਪੰਜਾਂ ਸਿੱਖਾਂ ਨੂੰ ਨਾਲ ਲੈਕੇ ੧੧ਵੈਸਾਖਸੰ:੧੬੭੪ ਬਿ: ਨੂੰ ਗੁਆਲੀਏਰ ਦੇ ਕਿਲੇ ਵਿੱਚ ਪਹੁੰਚ ਗਏ। ਓਥੋਂ ਦਾ ਕਿਲੇਦਾਰ ਹਰਦਾਸ ਨਾਮ ਆਗਰੇ ਦਾ ਖੱਤ੍ਰੀ ਗੁਰੂਜੀ ਦਾ ਸੇਵਕ ਬਣ ਗਿਆ ਤੇ ਜੇਹੜਾ ਖਤ ਚੰਦੂਨੇ ਓਸ ਵੱਲ ਗੁਰੂ ਜੀ ਦੇ ਵਿਰੁਧ ਅਰਥਾਤ ਗੁਰੂ ਜੀ ਨੂੰ ਕਿਸੇ ਪ੍ਰਕਾਰ ਮਾਰ ਦੇਣ ਲਈ ਭੇਜਿਆ ਸੀ, ਓਹ ਭੀ ਗੁਰੂ ਜੀ ਨੂੰ ਦੱਸ ਦਿੱਤਾ। ਗੁਰੂ ਜੀ ਨੇ ਜੋ ਸੌ੧੦੦ਰੁਪਯਾ ਰੋਜ ਹੋਮ ਦੀ ਸਾਮੱਗ੍ਰੀ ਤੇ ਖਰਚ ਲਈ ਮਿਲਦਾ ਸੀ ਓਸਦਾ ਕੜ੍ਹਾ ਪ੍ਰਸ਼ਾਦ ਕਰਵਾ ਕੇ ਸਭਨਾਂ ਕੈਦੀਆਂ ਨੂੰ ਛਕਾਉਂਦੇ ਰਹੇ, ਏਸੇ ਕਾਰਣ ਓਥੋਂ ਦੇ ਉਮਰ ਕੈਦੀ ਰਾਜੇ ਸਰਦਾਰ ਸਭ ਮੌਜਾਂ ਵਿੱਚ ਹੋ ਗਏ ਤੇ ਗੁਰੂਜੀ ਦੇ ਸਿੱਖ ਬਣੇ ਅਤੇ ਭਾਈ ਜੇਠਾ, ਪੈੜਾ, ਬਿਧੀਚੰਦ, ਪਿਰਾਣਾ, ਰਾਜੂ ਏਹ ਸਿੱਖ ਜੋ ਕੁਛ ਕਿਰਤ ਕਰਕੇ ਸ਼ਹਿਰ ਵਿੱਚੋਂ

ਲਿਆਉਂਦੇ ਰਹੇ ਓਹੋ ਗੁਰੂ ਜੀ ਛੱਡਦੇ ਰਹੇ ॥

ਜਦ ਇਹ ਖਬਰ ਗੁਰੂ ਜੀ ਦੇ ਕਿਲੇ ਗਵਾਲੀਏਰ ਵਿੱਚ ਜਾਣਦੀ ਮਾਤਾ ਗੰਗਾ ਜੀ ਨੂੰ ਪਹੁੰਚੀ ਤਾਂ ਓਨਾਂ ਨੇ ਬਹੁਤ ਸੋਸਾ ਕੀਤਾ ਤੇ ਪਹਿਲੇ ਭਾਈ ਗੁਰਦਾਸ ਜੀ ਨੂੰ ਤੇ ਫੇਰ ਬਾਬੇ ਬੁਢੇ ਜੀ ਨੂੰ ਗੁਰੂ ਜੀ ਪਾਸ ਭੇਜਿਆ। ਫੇਰ ਤਾਂ ਖਬਰ ਸੁਣ ਕੇ ਪੰਜਾਬ ਵਿਚੋਂ ਟੋਲਿਆਂ ਦੇ ਟੋਲੇ ਗੁਰੂ ਜੀ ਪਾਸ ਕਿਲੇ ਗੁਆਲੀਏਰ ਵੱਲ ਆਉਣ ਲਗੇ ॥

ਦਬਿਸਤਾਨ ਮਜ਼ਹਬ ਦਾ ਕਰਤਾ ਲਿਖਦਾ ਹੈ ਕਿ ਏਹ ਬਿੱਤਾਂਤ ਮੈਂ ਆਪਣੀ ਅੱਖੀਂ ਵੇਖਿਆ ਹੈ, ਗੁਰੂ ਹਰਿ ਗੋਬਿੰਦ ਜੀ ਦੇ ਸਿੱਖ ਇਸਤ੍ਰੀ ਮਰਦ ਪੰਜਾਬ ਤੋਂ ਚਲ ਕੇ ਰਿਜ਼ਾ ਮੈਂ ਸੈਂਟੇਂ ਲੰਗਰ ਧਰਤ ਗਵਾਲੀਏਰ ਪਹੁੰਚਦੇ ਸੇ, ਤੇ ਕਿਲੇ ਦੀ ਕੰਧ ਨੂੰ ਮੱਥੇ ਟੇਕ ਕੇ ਕੜਾਹ ਪ੍ਰਸਾਦ ਵਰਤਾ ਕੇ ਕਿ ਗੁਰੂ ਜੀ ਦੇ ਸ਼ਬਦ ਗਾਉਂਦੇ ਹੋਏ ਫਿਰ ਪੰਜਾਬ ਨੂੰ ਚਲੇ ਜਾਂਦੇ ਸੇ, ਜੇ ਕੋਈ ਪੁਛਦਾ ਤਾਂ ਆਖਦੇ ਕਿ ਏਸ ਕਿਲੇ ਵਿੱਚ ਸਾਡਾ ਸਤਿਗੁਰ ਈਸੂਰ ਹੈ, ਜੇਕਰ ਕੋਈ ਏਹ ਆਖਦਾ ਕਿ ਜੇ ਓਹ ਈਸੂਰ ਹੈ ਤਾਂ ਕਿਲੇ ਵਿਚ ਕੈਦ ਕਿਉਂ ਹੋ ਗਯਾ ਹੈ, ਤਾਂ ਸਿਖ ਏਸਦਾ ਏਹੋ ਜਵਾਬ ਦਿੰਦੇ ਕਿ ਓਹ ਤਾਂ ਸਹੀ ਈਸਰ ਹੀ ਹੈ ਪਰ ਸਿੱਖ ਸਿਦਕ ਦੇਖਣ ਵਾਸਤੇ ਆਪਣੀ ਮਰਜ਼ੀ ਨਾਲ ਇਥੇ ਬੈਠਾ ਹੈ, ਜਦੋਂ ਚਾਹੇਗਾ ਆਪੇ ਬਾਹਰ ਆ ਜਾਇਗਾ, ਏਹ ਤਾਂ ਦੇਹ ਧਾਰੀ ਰੱਬ ਹੈ, ਜੋ ਚਾਹੁੰਦਾ ਹੈ ਕਰ ਵਿਖਾਉਂਦਾ ਹੈ, ਫੇਰ ਅਸੀਂ ਏਸ ਨੂੰ ਪਰਮੇਸ਼ਵਰ ਕਿਉਂ ਨਾਂ ਮੰਨੀਏ? ਓਸ ਸਮੇਂ ਦੇ ਸਿੱਖਾਂ ਦੇ ਸਿਦਕ

ਦੇਖਨ ਵਾਸਤੇ ਏਹੋ ਨਮੂਨਾ ਬਹੁਤ ਹੈ। ਅਤੇ ਫੇਰ ਜਦ ਬਾਬਾ ਬੁੱਢਾ ਗੁਰੂ ਜੀ ਪਾਸ ਗਵਾਲੀਏਰ ਆਯਾ ਤਾਂ ਦੋ ਹਜ਼ਾਰ ਥੀਂ ਬਹੁਤੇ ਸਿਖ ਉਸਦੇ ਨਾਲ ਸਨ। ਸਭਨੇ ਦਰਸ਼ਨ ਕਰਕੇ ਭੇਟਾ ਦਿੱਤੀ। ਗੁਰੂ ਜੀ ਨੇ ਬਚਨਾਂਮ੍ਰਿਤ ਦੀ ਬਰਖਾ ਦੁਆਰਾ ਤ੍ਰਿਪਤ ਕਰਕੇ ਬਾਬੇ ਬੁੱਢੇਜੀ ਸਮੇਤ ਸਭਨੂੰ ਧੀਰਜ ਦੇਕੇ ਪੰਜਾਬ ਵੱਲ ਮੋੜਿਆ ਅਤੇ ਇਕ ਅਰਦਾਸ (ਚਿਠੀ) ਮਾਤਾ ਜੀ ਨੂੰ ਲਿਖ ਭੇਜੀ ਕਿ ਅਸੀਂ ਆਪਣੀ ਖੁਸ਼ੀ ਨਾਲ ਏਥੇ ਬੈਠੇ ਹਾਂ, ਤੁਸੀ ਜਰਾ ਚਿੰਤਾ ਨਾ ਕਰੋ, ਕਾਰਜ ਕਰਕੇ ਥੋੜੇ ਹੀ ਚਿਰ ਤੀਕ ਆਪ ਦੇ ਪਾਸ ਆਵਾਂਗੇ ॥



## ੧੧–ਰਾਜੇ ਨੂੰ ਭੈ ਹੋਣਾ ਤੇ ਗੁਰੂ ਜੀ ਦਾ ਦਿੱਲੀ ਆਉਣਾ

ਜਦ ਗੁਰੂ ਜੀ ੪੦ ਦਿਨ ਛੱਡ ਕੇ ਦੋ ਮਹੀਨੇ ਭੀ ਗੁਜ਼ਰ ਗਏ ਤੇ ਬਾਦਸ਼ਾਹ ਨੇ ਕਿਲੇ ਵਿਚੋਂ ਨਾ ਬੁਲਾਯਾ, ਤਾਂ ਲੱਖਾਂ ਸਿੱਖ ਜੋ ਗੁਰੂ ਜੀ ਦੇ ਦਰਸ਼ਨ ਵਾਸਤੇ ਬਯਾਕੁਲ ਹੋ ਰਹੇ ਸੇ, ਉਹਨਾਂ ਦੀ ਆਹ ਤੇ ਬਦ-ਅਸੀਸ ਦੇ ਪ੍ਰੇਰੇ ਹੋਏ ਨਯਾਇਕਾਰੀ ਈਸ਼ਵਰ ਵੱਲੋਂ ਜਹਾਂਗੀਰ ਨੂੰ ਅਜੇਹੇ ਭਯਾਨਕ ਤੇ ਡਰਾਉਣੇ ਸੁਪਨੇ

ਆਉਣ ਤੇ ਦਬਾਉ ਪੈਣ ਲੱਗੇ* ਕਿ ਅੱਭੜਵਾਹਿਆ ਡਰ ਡਰ ਉਠੇ ਤੇ ਹਾਇ ਹਾਇ ਪਿਆ ਕਰੇ, ਅਨੇਕ ਜੰਤ੍ਰ ਮੰਤ੍ਰ ਟੂਣੇ ਟਾਮਣ ਕੀਤੇ, ਨਿਆਜ਼ਾਂ ਦਿਤੀਆਂ ਪਰ ਕੁਛ ਫਾਇਦਾ ਨਾ ਹੋਯਾ ਤੇ ਮਾਰਿਆ ਤ੍ਰਾਸ ਦਾ ਪੀਲਾ ਡੱਕੂ ਹੁੰਦਾ ਜਾਏ ॥

ਕੋਈ ਕੁਛ ਰੋਗ ਦੱਸੇ, ਕੋਈ ਭੂਤ ਪ੍ਰੇਤ ਚੰਮੜਿਆ ਦੱਸੇ, ਅਸਲ ਗੱਲ ਕਿਸੇ ਨੂੰ ਮਾਲੂਮ ਨਾ ਹੋਵੇ। ਤਵਾਰੀਖ ਦੁਬਿਸਤਾਨ ਮਜ਼ਾਹਬ† ਜੋ ਸੰਨ ੧੮੬੬ ਈ: ਵਿਚ ਲਖਨਊ ਵਿਖੇ ਛਪੀ ਸੀ ਅਤੇ ਮੁਹੀਯਤ ਆਜ਼ਮ, ਕਾਮਵਰਖਨੀ ਆਦਿ ਕਿਤਾਬਾਂ ਵਿਚ ਲਿਖਿਆ ਹੈ ਕਿ ਜਦ ਗੁਰੂ ਹਰਿ ਗੋਬਿੰਦ ਸਾਹਿਬਜੀ ਨੂੰ ਰਾਮਦਾਸ ਪੁਰ ਤੋਂ ਬੁਲਾਕੇ ਗੁਆਲੀਏਰ ਦੇ ਕਿਲੇ ਵਿਚ ਭੇਜਿਆ, ਓਸ ਵੇਲੇ ਗੁਰੂ ਕੇ ਸਿੱਖ ਟੋਲਿਆਂ ਦੇ ਟੋਲੇ ਕਿਲੇ ਨੂੰ ਮੱਥਾ ਟੇਕ ਕੇ ਕੜਾਹ ਪ੍ਰਸ਼ਾਦ ਵਰਤਾਕੇ ਮੁੜ ਜਾਂਦੇ

---

*ਪੋਥੀਆਂ ਵਿਚ ਲਿਖਿਆ ਹੈ ਕਿ ਜਦ ਬਾਦਸ਼ਾਹਨੇ ਗੁਰੂ ਜੀ ਨੂੰ ਕਿਲੇ ਵਿਚੋਂ ਨਾ ਸੱਦਿਆ ਤਾਂ ਭਾਈ ਜੇਠਾ (ਜਿਸਨੂੰ ਜੋਗ ਵਿਦਯਾ ਦੇ ਬਲ ਦੇਹ ਪਲਟ ਕੇ ਜਿੱਥੇ ਚਾਹੇ ਓਥੇ ਜਾ ਵਿਚਰਨ ਦੀ ਸਮਰੱਥਾ ਸੀ) ਸ਼ੇਰ ਬਣਕੇ ਬਾਦ-ਸ਼ਾਹ ਨੂੰ ਡਰਾਉਂਦਾ ਰਿਹਾ ਤੇ ਜਦ ਗੁਰੂ ਜੀ ਦਾ ਨਾਮ ਲਿਆ ਤਦ ਸ਼ੇਰ ਹਟਿਆ। ਓੜਕ ਜਦ ਦੂਜੇ ਦਿਨ ਫੇਰ ਏਸੇਤਰਾਂ ਹੋਯਾ ਤਾਂ ਸਾਰੇ ਸ਼ਹਿਰ ਵਿਚ ਰੌਲਾ ਪੈ ਗਿਆ। ਫੇਰ ਭਾਈ ਜੇਠਾ ਨਜੂਮੀ ਬਣਕੇ ਬਾਦਸ਼ਾਹ ਪਾਸ ਗਿਆ ਤੇ ਸਾਰਾ ਹਾਲ ਰਾਤ ਦਾ ਕਹਿ ਦਿੱਤਾ ਜਿਸ ਤੋਂ ਬਾਦਸ਼ਾਹ ਨੇ ਪ੍ਰਸੰਨ ਹੋਕੇ ਉਪਾਇ ਪੁੱਛਿਆ ਤਾਂ ਜੇਠੇ ਨੇ ਗੁਰੂ ਜੀ ਦੀ ਸਾਰੀ ਕਥਾ ਕਹਿ ਸੁਣਾਈ ਤੇ ਆਖਯਾ ਕਿ ਜੇਕਰ ਤੂੰ ਬਹੁਤ ਛੇਤੀ ਗੁਰੂ ਜੀ ਨੂੰ ਕਿਲੇ ਵਿਚੋਂ ਨਾ ਬੁਲਾਵੇਂਗਾ ਤਾਂ ਏਹੋ ਸ਼ੇਰ ਰਾਤ ਨੂੰ ਤੈਨੂੰ ਖਾ ਜਾਏਗਾ। ਬਾਦਸ਼ਾਹ ਨੇ ਉਸੇ ਵੇਲੇ ਗੁਰੂ ਜੀ ਨੂੰ ਲਿਆਵਣ ਵਾਸਤੇ ਵਜ਼ੀਰ ਖਾਂ ਨੂੰ ਤਾਕੀਦੀ ਹੁਕਮ ਦਿੱਤਾ॥

†ਏਹ ਕਿਤਾਬ ਦੋ ਤਿੰਨ ਵਾਰੀ ਮੁਖਤਸਰ ਹੋਕੇ ਛਪੀ ਹੈ ਜਿਸ ਕਰਕੇ ਕਿਸੇ ਮਤਸਰੀ ਨੇ ਗੁਰੂ ਜੀ ਦਾ ਬਹੁਤ ਸਾਰਾ ਹਾਲ ਛੱਡ ਦਿੱਤਾ ਹੈ।।

ਰੱਬ ਜਾਣੇ ਓਹਨਾਂ ਸਿਖਾਂ ਦੀ ਆਹ ਤੇ ਬਦ ਅਸੀਸ ਯਾ ਕੁਦਰਤੀ ਤੌਰ ਪਰ ਜਹਾਂਗੀਰ ਨੂੰ ਇਕ ਐਸੀ ਬੀਮਾਰੀ ਹੋਈ ਜੋ ਡਰ ਡਰ ਉੱਠਣ ਲਗਾ, ਅਨੇਕ ਇਲਾਜ ਹੋਏ ਪਰ ਮਰਜ਼ ਨਾਂ ਘਟੀ। ਇਕ ਦਿਨ ਬਾਦਸ਼ਾਹਨੇ ਨਜ਼ਾਮ ਦੀਨ ਔਲੀਏ ਚੇਲੇ ਪੀਰ ਜਲਾਲ ਦੀਨ ਪਾਸ ਆਪਣਾ ਦੁਖ ਦੱਸਿਆ ਤਾਂ ਓਨ ਕਿਹਾ, ਏਹ ਕਿਸੇ (ਖੁਦਾਰਸੀਦਾ) ਪਰਮੇਸ਼ਰ ਦੇ ਪਿਆਰੇ ਸਤ ਪੁਰਖ ਦੀ ਬੇਅਦਬੀ ਦਾ ਫਲ ਹੈ। ਓਹਨਾਂ ਦਿਨਾਂ ਵਿਚ ਹੀ ਮੀਆਂ ਮੀਰ ਸਾਹਿਬ ਜਿਨ੍ਹਾਂ ਦੀ ਉਮਰ ਲੋਕ੨੦੦ਵਰ੍ਹੇਦੀ ਆਖਦੇ ਸੇ, ਦਿੱਲੀ ਵਿਚ ਪੀਰ ਫਖਰਦੀਨ ਦੇ ਮਕਾਨ ਪਰ ਗਏ ਤਾਂ ਬਾਦਸ਼ਾਹ ਨੂੰ ਵੇਖਕੇ ਏਹੋ ਆਖਿਆ ਕਿ ਹੇ ਬਾਦਸ਼ਾਹ ਤੂੰ ਕਿਸੇ ਸੱਚੇ ਤੇ ਸੰਤ ਤੇ ਤਕਲੀਫ ਪਾਉਣ ਬਦਲੇ ਬੱਗਾ ਪੂਣੀ ਵਾਂਙੂ ਹੁੰਦਾ ਜਾਂਦਾ ਹੈਂ। ਬਾਦਸ਼ਾਹ ਨੇ ਸੱਚੇ ਸੰਤ ਦੇ ਲੱਛਣ ਪੁਛੇ ਤਾਂ ਮੀਆਂ ਮੀਰ ਨੇ ਸੁਖਮਨੀ ਵਿਚੋਂ "ਬ੍ਰਹਮ ਗਿਆਨੀ ਸਦਾ ਨਿਰਲੇਪ" ਦੀ ਅਸ਼ਟਪਦੀ ਪੜ੍ਹ ਸੁਣਾਈ। ਜਦ ਬਾਦਸ਼ਾਹ ਨੇ ਅਰਥ ਪੁਛੇ ਤਾਂ ਮੀਆਂਮੀਰਸਾਹਿਬਨੇ ਆਖਿਆ:ਬ੍ਰਹਮ ਗਿਆਨੀ ਰਾਗ, ਦ੍ਵੈਖ, ਅਵਿੱਦਯਾ, ਅਸਮਤਾ, ਅਭਿਨਵੇਸ, ਏਹਨਾਂ ਪੰਜਾਂ ਕਲੇਸ਼ਾਂ ਤੋਂ ਕਵਲ ਵਾਂਙ ਨਿਰਲੇਪ ਰਹਿੰਦਾ ਹੈ, ਬਿਕਾਰਾਂ ਤੋਂ ਪਰੇ ਨਿਰਵਾਸੇ ਅਚਾਹ ਵਾਸ਼ਨਾਂ ਨੂੰ ਰੋਕਕੇ ਈਸ੍ਵਰ ਦੇ ਧਿਆਨ ਵਿਚ ਤਾੜੀ ਲਾ ਰਖਦਾ ਹੈ ਤੇ ਸਾਂਤ ਚਿਤ ਨਿਸਕਾਮੁ ਸਮਦਰਸੀ ਆਤਮਾਂ ਨੂੰ ਪ੍ਰਮਾਤਮਾਂ ਰੂਪ ਮੰਨਕੇ ਨਿਜਾ ਨੰਦ ਵਿਚ ਮਗਨ ਰਹਿੰਦਾ ਹੈ, ਭਾਵੇਂ

ਅੱਠ ਸਿਧੀਆਂ ਭੀ ਉਸਦੇ ਤਾਬੇ ਹੋਨ ਤਾਂ ਭੀ ਦੁਖ ਦੇਨ ਵਾਲੇ ਨੂੰ ਸਰਾਪ ਨਹੀਂ ਦਿੰਦਾ ਤੇ ਹਰ ਹਾਲ ਵਿਚ ਅਕਾਲ ਪੁਰਖ ਦੀ ਇਛਿਆ ਸਮਝਕੇ ਰਾਜ਼ੀ ਰਹਿੰਦਾ ਹੈ ॥

ਇਸ ਪ੍ਰਕਾਰ ਦੇ ਬਚਨ ਸੁਣ ਕੇ ਜਹਾਂਗੀਰ ਨੇ ਪੁਛਿਆ ਕੋਈ ਅਜੇਹਾ ਪੁਰਸ਼ ਤੁਸਾਂ ਦੇਖਿਆ ਭੀ ਹੈ, ਤਾਂ ਮੀਆਂਮੀਰ ਜੀ ਨੇ ਕਿਹਾ: ਹਾਂ, ਇਕ ਗੁਰੂ ਅਰਜਨ ਜੀ ਦੇਖਿਆ ਹੈ ਜਿਸਦੀ ਏਹ ਬਾਣੀ ਤੁਸਾਂ ਸੁਣੀ ਹੈ, ਉਨਾਂ ਨੇ ਜੋ ਕੁਛ ਆਪਣੀ ਬਾਣੀ ਵਿਚ ਕਿਹਾ ਹੈ ਓਹੋ ਕਰ ਦਿਖਾਯਾ ਹੈ। ਜਾਂ ਚੰਦੂ ਲਾਲ ਵਾਲੀ ਸਾਰੀ ਕਥਾ ਮੀਆਂਮੀਰ ਤੋਂ ਸ਼ਾਹ ਨੇ ਸੁਣੀ ਤਾਂ ਕੰਬਣ ਲਗ ਪਿਆਤੇ ਚੰਦੂ ਉਪਰ ਦੰਦ ਪੀਹ ਲਏ ॥

ਮੀਆਂਮੀਰ ਜੀ ਨੇ ਆਖਿਆ, ਹੁਣ ਉਸ ਗੁਰੂ ਅਰਜਨਜੀ ਦੇ ਸਪੁੱਤ੍ਰਸ੍ਰੀ ਗੁਰੂ ਹਰਿਗੋਬਿੰਦਜੀਉਹਨਾਂ ਦੀ ਗੱਦੀ ਪਰ ਸਤਪੁਰਸ਼ ਹਨ ਜਿਨ੍ਹਾਂ ਨੂੰ ਤੂੰ ਬਿਨਾਂ ਦੋਸ਼ ਗੁਵਾਲੀਏਰ ਦੇ ਕਿਲੇ ਵਿਚ ਭੇਜ ਛੱਡਿਆ ਹੈ ਤੇ ਉਨ੍ਹਾਂ ਦੇ ਸਿਦਕੀ ਸਿੱਖ ਹਜਾਰਾਂ ਦੀਦਾਰ ਨੂੰ ਤਰਸ ਰਹੇ ਹਨ, ਉਨਾਂ ਦੀ ਆਹ ਦਾ ਫਲ ਤੈਨੂੰ ਮਿਲ ਰਿਹਾ ਹੈ,ਜਦ ਤਕ ਤੂੰ ਉਨ੍ਹਾਂ ਦੀ ਖੁਸ਼ੀ ਨਾ ਲਵੇਂਗਾ ਤਦ ਤਕ ਤੈਨੂੰ ਆਰਾਮ ਨਹੀਂ ਹੋਣਾ॥ਬਾਦਸ਼ਾਹ ਨੇ ਉਸੇਵੇਲੇ ਵਜ਼ੀਰ ਖਾਂ ਨਾਇਬ ਵਜ਼ੀਰ ਨੂੰ ਹੁਕਮ ਦਿਤਾ ਕਿ ਖਿਲਅਤ ਦੇਕੇ ਗੁਰੂ ਸਾਹਿਬ ਜੀਨੂੰਬਡੇ ਅਦਬ ਨਾਲ ਕਿਲੇ ਵਿਚੋਂ ਲੈ ਆਓ !

## ੧੨-ਗੁਰੂ ਜੀ ਦਾ ਕਿਲੇ ਵਿਚੋਂ ਦਿੱਲੀ ਵਿਚ ਆਉਣਾ

ਜਦ ਵਜ਼ੀਰ ਖਾਂ ਗਵਾਲੀਏਰ ਪਹੁੰਚਿਆ ਤੇ ਓਥੋਂ ਦੇ ਰਾਜੇ ਕੈਦੀਆਂ ਨੇ ਗੁਰੂ ਜੀ ਦੇ ਚਲੇ ਜਾਣ ਦੀ ਖਬਰ ਸੁਣੀ ਤਾਂ ਸਭ ਘਿਘਿਆਇ ਕੇ ਚਰਨੀ ਆ ਲਗੇ ਤੇ ਆਖਣ ਲੱਗੇ:ਜੇ ਤੁਸਾਂ ਸਾਨੂੰ ਹੁਣ ਨਾ ਛੁਡਾਇਆ ਤਾਂ ਅਸੀ ਏਥੇ ਮਰ ਜਾਵਾਂਗੇ।ਗੁਰੂ ਸਾਹਿਬ ਜੀ ਨੇ ਉਨ੍ਹਾਂ ਦੀ ਬਯਾਕੁਲਤਾ ਪਰ ਦਯਾਕਰਕੇ ਵਜ਼ੀਰ ਖਾਂ ਨੂੰ ਕਿਹਾਭਾਈ ਜੇਕਰ ਇਹ ਸਭ ਕੈਦੀ ਚੱਲਣ ਤਾਂ ਅਸੀ ਚਲਦੇ ਹਾਂ, ਨਹੀ ਤਾਂ ਅਸੀ ਏਥੇ ਹੀ ਚੰਗੇ ਹਾਂ।ਵਜ਼ੀਰ ਖਾਂ ਨੇ ਦਿੱਲੀ ਆਕੇ ਬਾਦਸ਼ਾਹ ਨੂੰ ਸਭ ਗੱਲ ਸੁਣਾਈ ਤੇ ਇਹ ਭੀ ਆਖਯਾ ਜੋ ਜਾਨ ਨਾਲ ਹੀ ਜਹਾਨ ਹੈ। ਭਾਵੇਂ ਬਾਦਸ਼ਾਹ ਨੂੰ ਕੈਦੀ ਰਾਜਿਆਂ ਦਾ ਛੱਡਣਾ ਵੱਡਾ ਨੁਕਸਾਨ ਮਲੂਮ ਹੁੰਦਾ ਸੀ,ਪਰ ਤਾਂ ਭੀ ਆਪਣੀ ਜਾਨ ਬਚਾਉਣ ਵਾਸਤੇ ਇਉਂ ਕਹਿ ਭੇਜਿਆ ਕਿ ਜਿਤਨੇ ਕੈਦੀ ਗੁਰੂ ਜੀ ਦਾ ਪੱਲਾ ਫੜਕੇ ਨਿਕਲ ਸੱਕਣ ਓਹ ਸਭ ਛੱਡੇਜਾਣ।ਗੁਰੂ ਜੀ ਦੇ ਗਲ ਓਸ ਵੇਲੇ ਪੰਜਾਹ ਕਲੀਆਂ ਦਾ ਜਾਮਾ ਸੀ ਓਸ ਜਾਮੇਂ ਦੀ ਇਕ ਇਕ ਕਲੀ ਪੰਜਾਹ ਰਾਜਿਆਂ ਨੇ ਫੜ ਲਈ ਤੇ ਬਾਕੀ ਦੋਂਹ ਨੇ ਦੋਵੇਂ ਤਣੀਆਂ ਫੜ ਲਈਆਂ, ਏਸੇ ਤਰਾਂ ਪਰ ਹੀ ਰਾਜੇ ਬਾਹਰ ਆ ਗਏ, ਜਿਕੁਰ ਰਾਜੇ ਜਨਕ ਨੇ ਨਰਕੀ ਜੀਵ ਅਤੇ ਭੀਮਸੈਨ ਨੇ ਜਰਾਸੰਧ ਦੀ ਬੰਦ ਵਿਚੋਂ ਰਾਜੇ ਛੁਡਾਏ ਸੇ ਏਸੇ ਤਰਾਂ

ਗੁਰੂ ਸਾਹਿਬ ਨੇ ਅਨੇਕ ਮੁਲਕਾਂ ਦੇ ਰਾਜੇ ਜਹਾਂਗੀਰ ਦੀ ਕੈਦ ਵਿਚੋਂ ਕਢਾਏ। ਸੱਚ ਹੈ (ਨਾਨਕ ਤੇ ਮੁਖ ਉਜਲੇ ਹੋਰ ਕੇਤੀ ਛੁਟੀ ਨਾਲਿ) ਉਨ੍ਹਾਂ ਰਾਜਿਆਂ ਦੇ ਸੰਬੰਧੀ ਤੇ ਮੰਤ੍ਰੀ ਗੁਰੂ ਜੀ ਦੀ ਚਰਨੀਂ ਆ ਲੱਗੇ ਤੇ ਭੇਟਾ ਧਰਕੇ ਉਤਸ਼ਾਹ ਮਨਾਏ। ਅਤੇ ਗੁਰੂ ਸਾਹਿਬ ਨੂੰ ਵੱਡੀ ਇੱਜ਼ਤ ਨਾਲ ਵਜ਼ੀਰ ਖਾਂ ਦਿੱਲੀ ਲੈ ਆਯਾ, ੭ ਸਾਉਣ ਸੰ: ੧੬੭੪ ਬਿ: ਨੂੰ ਬਾਦਸ਼ਾਹ ਨਾਲ ਗੁਰੂ ਜੀਦੀ ਮੁਲਾਕਾਤ ਹੋਈ। ਬਾਦਸ਼ਾਹ ਨੇ ਆਪਣੀ ਭੁੱਲ ਦੀ ਮਾਫੀ ਮੰਗੀ ਤੇ ਪੰਜ ਹਜ਼ਾਰ ਖਿਲਅਤ,ਜਿਗਾ, ਕਲਗੀ,ਸਿਰਪੇਚ,ਮੋਤੀ ਮਾਲਾ ਇਕ ਕੰਠਾ ਸੱਤ ਸ਼ਸਤ੍ਰ ਪੰਜ ਘੋੜੇ ਇਕ ਹਾਥੀ ਸਮੇਤ ਅੰਬਾਰੀ ਦੇ ਗੁਰੂ ਜੀ ਦੀ ਭੇਟਾ ਕੀਤਾ।ਦੂਜੇ ਦਿਨ ਉਹ ਸਭ ਰਾਜੇ ਹਰਦਾਸਮਲ ਦਰੋਗੇ ਦੀ ਮਾਰਫਤ ਬਾਦਸ਼ਾਹਦੇ ਰੋਬਰੂ ਆਏ ਤਾਂ ਸਭਨਾਂ ਤੋਂ ਤਾਬੇਦਾਰੀ ਤੇ ਖਿਰਾਜ ਦੇਣਾ ਮਨਜ਼ੂਰ ਕਰਾਕੇ ਲਿਖਤ ਲੈ ਲਈ ਤੇ ਖਿਲਅਤਾਂ ਦੇਕੇ ਸਭਨੂੰ ਛੱਡ ਦਿਤਾ ਅਤੇ ਹਰਦਾਸ ਕਿਲੇਦਾਰ ਦੀ ਭੀ ਬਡੀ ਇੱਜ਼ਤ ਕੀਤੀ ॥

ਰਾਜਿਆਂ ਦੇ ਛੁਡਾਉਣ ਕਰਕੇ ਗੁਰੂ ਸਾਹਿਬ ਦਾ ਜੱਸ ਸਾਰੇ ਦੇਸਾਂ ਵਿਚ ਪੁੰਨਿਆਂ ਦੇ ਚੰਦ ਵਾਂਗੂੰ ਪ੍ਰਕਾਸ਼ਤ ਹੋਗਿਆ ਤੇ ਦਿੱਲੀ ਸ਼ਹਿਰ ਦੇ ਲੋਗ ਕੀ ਸਿਖਕੀ ਮੁਸਲਮਾਨ ਸਭ ਦਰਸ਼ਨ ਕਰਨ ਆਏ, ਬੇਅੰਤ ਪ੍ਰਕਾਰ ਦੀ ਜਿਨਸ ਕੀਮਤੀ ਅਤੇ ਨਕਦੀ ਨਜ਼ਰ ਕੀਤੀ, ਧੰਨਸਤਿਗੁਰੂ ਸੱਚੇ ਪਾਤਸ਼ਾਹ ਧੰਨ ਸਤਿਗੁਰੂ ਸੱਚੇ ਪਾਤਸ਼ਾਹ ਏਹੋ ਧੁਨੀ ਠੌਰ ਠੌਰ ਫੈਲ ਗਈ। ਗੁਰੂ ਜੀ ਹਮੇਸ਼

ਬਾਦਸ਼ਾਹ ਨਾਲ ਦਰਬਾਰ ਵਿਚ ਜਾਣ ਲਗੇ ਤੇ ਚੰਦਨ ਦੀ ਚੌਂਕੀ ਉਤੇ ਬੈਠੇ ਰਹਿਣ। ਇਨਾਂ ਦੀ ਕੁਦਰਤੀ ਕ੍ਰਾਂਤੀ ਤੋਂ ਸਭ ਲੋਗ ਬਾਦਸ਼ਾਹ ਸਮੇਤ ਦਬੇ ਰਹਿੰਦੇ ਸੇ ਅਤੇ ਏਨਾਂ ਦੇ ਗਜਾਨ ਚਰਚਾ ਤੇ ਹਰ ਪ੍ਰਕਾਰ ਦੇ ਰਸੀਲੇ ਬਚਨ ਸੁਣਕੇ ਸਭ ਆਲਮ ਲੋਗ ਗੁਰੂ ਜੀ ਨੂੰ ਈਸ੍ਵਰ ਬੁਧੀ ਮੰਨਦੇ ਸੇ ॥

## ੧੩—ਰਾਜਾ ਤਾਰਾਚੰਦ ਨੂੰ ਈਨ ਮਨਾਉਣੀ

ਹੁਣ ਗੁਰੂ ਜੀ ਰੋਜ ਬਾਦਸ਼ਾਹ ਦੀ ਕਚੈਹਰੀ ਵਿਚ ਬੈਠਣ ਤੇ ਕਈ ਗੱਲਾਂ ਦੇ ਫੈਸਲੇ ਬਾਦਸ਼ਾਹ ਗੁਰੂ ਜੀ ਦੀ ਸਲਾਹ ਨਾਲ ਕਰਨ ਲਗਾ ਅਤੇ ਐਥੋਂ ਤੀਕ ਕਿ ਗੁਰੂ ਜੀ ਦੇ ਨਾਲ ਸ਼ਾਹ ਦੀ ਪ੍ਰੀਤ ਹੋ ਗਈ ਜੋ ਸ਼ਿਕਾਰ ਨੂੰ ਭੀ ਗੁਰੂ ਜੀ ਤੋਂ ਬਿਨਾਂ ਕਦੇ ਨਾ ਜਾਂਦਾ ॥

ਏਸੇ ਸਾਲ ਜਦ ਬਾਦਸ਼ਾਹਨੇ ਅਜਮੇਰ ਦੀ ਜ਼ਰਾਯਤ ਕਰਨ ਲਈ ਰਾਜਪੂਤਾਂ ਦੇ ਮੁਲਕ ਦਾ ਦੌਰਾ ਕੀਤਾ ਤਾਂ ਗੁਰੂ ਜੀ ਨੂੰ ਭੀ ਸਭਨਾਂ ਰਾਜਿਆਂ ਤੋਂ ਨਜ਼ਰਾਂ ਦਿਵਾਈਆਂ ਅਤੇ ਸਭਤੋਂ ਵਧਕੇ ਓਹਨਾਂ ਰਾਜਜਾਂਨੇ ਗੁਰੂ ਜੀ ਦੀ ਸੇਵਾ ਕੀਤੀ ਜਿਨ੍ਹਾਂ ਨੂੰ ਗੁਰੂ ਸਾਹਿਬ ਜੀ ਨੇ ਕਿਲੇ ਵਿਚੋਂ ਛੁਡਵਾਯਾ ਸੀ। ਅਜਮੇਰ ਪਹੁੰਚਕੇ ਬਾਦਸ਼ਾਹ ਨੇ ਇਕ ਦਿਨ ਐਡੀ ਦੂਰ ਨਿਸ਼ਾਨਾ ਗਡਵਾਯਾ ਜਿਥੇ ਕਿਸੇ ਕਿਸੀ ਤੀਰੰਦਾਜ਼ ਦਾ ਤੀਰ ਮਸਾਂ ਹੀ ਪਹੁੰਚ ਸਕੇ, ਜੇਹੜੇ ਰਾਜਪੂਤ ਮੁਗਲ ਪਠਾਨ ਏਸ ਵਿੱਦਯਾ ਦੇ ਧਨੀ ਸਦਾਉਂਦੇ ਸੇ ਅਨੇਕ ਤੀਰ ਚਲਾਇ ਹਾਰੇ ਪਰ ਕਿਸੇ ਦਾ

ਤੀਰ ਨਾ ਲੱਗਿਆ ਅਤੇ ਗੁਰੂ ਸਾਹਿਬਦਾ ਪਹਿਲਾ ਹੀ ਵੇਧ ਗਿਆ। ਇਕ ਦਿਨ ਕਪੜੇ ਦਾ ਆਦਮੀ ਖੜਾ ਕਰਕੇ ਨਿਸ਼ਾਨੇ ਲਗਾਏ ਤਾਂ ਗੁਰੂ ਸਾਹਿਬ ਦੇ ਤੀਰ ਹੀ ਵੱਖੀਆਂ ਵਿਚੋਂ ਹੋਕੇ ਮੂੰਹ ਥਾਣੀ ਨਿਕਲੇ ਹੋਰ ਕਿਸੇਦਾ ਐਸਤਰਾਂ ਨਸ਼ਾਨਾ ਨਾ ਲਗਾ, ਛਾਤੀ ਤੇ ਸਿਰ ਵਿਚ ਹੀ ਲਗਦਾ ਰਿਹਾ ਇਸ ਹੁਨਰ ਨੂੰ ਦੇਖਕੇ ਸਭ ਹੱਕੇ ਬੱਕੇ ਹੋ ਗਏ। ਇਸ ਤਰਾਂ ਪੰਜ ਮਹੀਨੇ ਜਦ ਰਾਜਪੂਤਾਂ ਦੇ ਦੇਸ ਦਾ ਸੈਲ ਕਰਕੇ ਮੁੜ ਦਿੱਲੀ ਆਏ ਤਾਂ ਰਾਜਾ ਤਾਰਾਚੰਦ ਨਾਲਾਗੜ੍ਹੀਆਂ ਜੋ ਬਾਗੀ ਹੋ ਰਿਹਾ ਸੀ ਤੇ ਤਿੰਨ ਵਾਰੀ ਸਾਹੀਫੌਜ ਜਾਣੇ ਪਰ ਭੀ ਸਰ ਨਹੀਂ ਹੋਯਾ ਸੀ, ਓਸ ਪਰ ਲਸ਼ਕਰ ਦੇਕੇ ਬਾਦਸ਼ਾਹ ਨੇ ਗੁਰੂ ਜੀ ਨੂੰ ਭੇਜਿਆ ਤਾਂ ਏਹਨਾਂ ਨੇ ਜੇਠ ਸੰ: ੧੬੭੫ ਬਿ: ਨੂੰ ਰੋਪੜ ਪਹੁੰਚਕੇ ਓਸ ਨੂੰ ਬਾਦਸ਼ਾਹ ਨਾਲ ਆਣ ਮਿਲਾਯਾ ਤੇ ਬਾਦਸ਼ਾਹ ਨੇ ਓਸਨੂੰਈਨ ਮਨਾਖਿਲਅਤ ਜਿਗਾਕਲਗੀ ਖਿਤਾਬ ਦੇਕਰ ਹਮੇਸ਼ ਦਾ ਝਗੜਾ ਮੁਕਾਯਾ। ਏਸੇ ਬਦਲੇ ਬਾਦਸ਼ਾਹ ਨੇ ਗੁਰੂ ਜੀ ਨੂੰ ੭ ਸਤ ਤੋਪਾਂ ਤੇ ਇਕ ਹਜ਼ਾਰ ਸਵਾਰ ਪਯਾਦਾ ਦੇਕੇ ਪੰਜਾਬ ਦੇ ਹਾਕਮਾਂ ਉਪਰ ਨਿਗਾਹ ਰੱਖਣ ਵਾਸਤੇ ਮੁਕੱਰਰ ਕਰ ਦਿਤਾ ॥

## ੧੪–ਚੰਦੂ ਨੂੰ ਫੜਨਾ ਤੇ ਪੰਜਾਬ ਜਾਣਾ

ਇਕ ਦਿਨ ਗੁਰੂ ਸਾਹਿਬ ਦੇ ਹੱਥ ਵਿਚ ਅਜਬ ਰੰਗ ਦੇ ਨਿਰਾਲੀ ਚਮਕ ਵਾਲਾ ਅਧਿਭੁਤ ਕਪੂਰਾਂ ਤੇ ਮੋਤੀਆਂ ਦਾ ਸਿਮਰਨਾ ਦੇਖਕੇ ਬਾਦਸ਼ਾਹ ਨੇ ਇਕਦਾਣਾ

ਆਪਣੀ ਤਸਬੀ (ਮਾਲਾ) ਦਾ ਅਮਾਮ(ਸੁਮੇਰ)ਬਣਾਵਣ ਵਾਸਤੇ ਮੰਗਿਆ ਤਾਂ ਗੁਰੂਜੀ ਬੋਲੇ ਇਹ ਭੀ ਸਭਆਪਦੀ ਦੌਲਤ ਹੈ, ਪਰ ਇਸਤੋਂ ਭੀ ਚੰਗੀ ੧੦੮ (ਅਠੋਤ੍ਰ ਸੌ) ਦਾਣੇ ਦੀ ਮਾਲਾ ਸਾਡੇ ਪਿਤਾ ਜੀ ਦੀ ਤੇਰੇ ਦੀਵਾਨ ਚੰਦੂ ਲਾਲ ਦੇ ਘਰ ਹੈ। ਬਾਦਸ਼ਾਹ ਦੇ ਪੁੱਛਣੇ ਪਰ ਗੁਰੂ ਜੀ ਨੇ ਸਾਰੀ ਕਥਾ ਸੁਣਾਈ। ਏਸੇ ਵੇਲੇ ਮੀਆਂਮੀਰ ਸਾਹਿਬ ਦਾ ਬਚਨ ਭੀ ਸ਼ਾਹ ਨੂੰ ਯਾਦ ਆ ਗਿਆ ਤੇਓਸੇ ਵਕਤ ਚੰਦੂ ਲਾਲ ਨੂੰ ਬੁਲਾਕੇ ਗੁਰੂ ਅਰਜਨ ਸਾਹਿਬ ਜੀ ਦੇ ਹੱਥਦੀ ਮਾਲਾ ਅਤੇ ਮੋਹਰ ਮੰਗੀ ਤਾਂ ਓਹ ਮੁੱਕਰ ਪਿਆ। ਪਰ ਜਦ ਤਲਾਸ਼ੀ ਵਿੱਚ ਓਸਦੇ ਘਰੋਂ ਨਿਕਲ ਆਈ ਤਾਂ ਬਾਦਸ਼ਾਹ ਨੇ ਚੰਦੂ ਨੂੰ ਗੁਰੂ ਅਰਜਨ ਸਾਹਿਬ ਜੀ ਦਾ ਖੂਨੀ ਤੇ ਧੋਖੇਬਾਜ਼ ਜਾਣਕੇ ਓਸਦੀ ਸਾਰੀ ਜਾਇਦਾਦ ਜ਼ਬਤ ਕਰਕੇ ਓਸਨੂੰ ਗੁਰੂ ਸਾਹਿਬ ਦੇ ਹਵਾਲੇ ਕਰਕੇ ਆਖਿਆ: ਏਹ ਤੁਹਾਡਾ ਗੁਨਾਹੀ ਹੈ, ਜੋ ਜੀ ਚਾਹੇ ਆਪ ਇਸ ਨੂੰ ਸਜ਼ਾ ਦਿਓ ਤੇ ਮੇਰੀ ਭੁੱਲ ਮਾਫ ਕਰੋ ਕਿਉਂਕਿ ਮੈਂ ਜੋ ਕੁਛ ਕੀਤਾ ਹੈ ਏਸੇ ਦੇ ਕਹੇ ਕੀਤਾ ਹੈ ਤੇ ਮੈਨੂੰ ਕੁਛ ਖਬਰ ਨਹੀਂ ਕਿ ਏਸ ਨੇ ਗੁਰੂ ਜੀ ਨਾਲ ਕੀ ਕੁਛ ਕਾਰਾ ਕੀਤਾ ਹੈ। ਏਹ ਸੁਣਦੇ ਸਾਰ ਭਾਈ ਬਿਧੀ ਚੰਦ ਨੇ ਚੰਦੂਨੂੰ ਆਪਣੇ ਡੇਰੇ ਲਿਆਕੇ ਨੱਕ ਵਿਚ ਨਕੇਲ ਤੇ ਪੈਰੀ ਸੰਗਲ ਪਾਕੇ ਕੁਤੇ ਰੱਖਣ ਵਾਲਿਆਂ ਦੇ ਹੱਥ ਫੜਾ ਦਿੱਤਾ। ਫੇਰ ਪੰਜਾਬ ਆਉਣ ਲਈ ਬਾਦਸ਼ਾਹ ਤੋਂ ਵਿਦਾ ਹੋਕੇ ਗੁਰੂ ਜੀ ਭੀ ਡੇਰੇ ਆ ਗਏ ॥

ਜਦ ਗੁਰੂ ਜੀ ਦੇ ਤੁਰਨ ਦੀ ਖਬਰ ਦਿੱਲੀ ਦੀ

ਸੰਗਤ ਨੂੰ ਹੋਈ ਤਾਂ ਹੁੱਮ ਹੁਮਾਕੇ ਦਰਸ਼ਨ ਕਰਨ ਆਈ ਤੇ ਸਭ ਲੋਗ ਜਥਾਸ਼ਕਤਿ ਨਜ਼ਰ ਭੇਟਾ ਤੇ ਪ੍ਰਸ਼ਾਦ ਦੇ ਥਾਲ ਲਿਜਾਉਣ ਲੱਗੇ, ਇਕ ਮੇਲਾ ਲੱਗ ਗਿਆ। ਏਸ ਵੇਲੇ ਬਾਦਸ਼ਾਹ ਭੀ ਗੁਰੂ ਜੀ ਦੇ ਦਰਸ਼ਨ ਕਰਨ ਆਯਾ ਤਾਂ ਸੰਗਤ ਦੀ ਸ਼ਰਧਾ ਦੇਖਕੇ ਅਸਚਰਜ ਹੋਗਿਆ ਤੇ ਆਪਣੀ ਵੱਲੋਂ ਪੰਜ ਘੋੜੇ ਸੋਇਨੇ ਚਾਂਦੀ ਦੀਆਂ ਕਾਠੀਆਂ ਜ਼ੇਵਰਾਂ ਸਮੇਤ ਤੇ ਪੰਜ ਹਜ਼ਾਰ ਦਾ ਖਿਲਅਤ ਜਿਸ ਵਿੱਚ ਮੋਤੀਮਾਲਾ ਰਤਨ ਜੜਤ ਕੰਠਾ ਜੜਾਊ ਮੁੱਠ ਦੀ ਤਲਵਾਰ ਸੀ ਅਤੇ ਇਕੀ ਸੌ ੨੧੦੦ ਅਕਬਰੀ ਮੋਹਰ ਭੇਟਾ ਕੀਤੀ ਅਤੇ ਭਾਈ ਪੈੜੇ, ਬਿਧੀਏ, ਜੇਠੇ, ਕਲਜ਼ਾਣੇ, ਲੰਗਾਹੇ ਆਦਿਕ ਸਿੱਖਾਂ ਨੂੰ ਕੀਮਤੀ ਦੁਸ਼ਾਲੇ ਦਿੱਤੇ। ਏਸੇ ਵੇਲੇ ਚੰਦੂ ਦੇ ਪੁੱਤ੍ਰ ਤੇ ਇਸਤ੍ਰੀ ਸ਼ਾਹੀ ਹੁਕਮ ਨਾਲ ਫੜੇ ਹੋਏ ਗੁਰੂ ਜੀ ਪਾਸ ਆਏ ਜਿਨ੍ਹਾਂ ਪਰ ਦਯਾਕਰਕੇ ਗੁਰੂ ਜੀ ਨੇ ਛੁੱਡਾ ਦਿੱਤਾ, ਉਥੋਂ ਛੁੱਟਕੇ ਓਹ ਝੱਟ ਦੌੜ ਗਏ ਤੇ ਚੰਦੂ ਵੱਲ ਮੁੜਕੇ ਤੱਕੇ ਭੀ ਨਾਂ॥

ਸੰ: ੧੬੭੫ ਬਿ: ਫੱਗਣ ਵਿੱਚ ਜਹਾਂਗੀਰ ਅਤੇ ਗੁਰੂ ਜੀ ਦਿੱਲੀ ਤੋਂ ਪੰਜਾਬ ਵੱਲ ਤੁਰੇ, ਰਾਹ ਵਿੱਚ ਕਈ ਜਗ੍ਹਾ ਬਾਦਸ਼ਾਹ ਅਤੇ ਏਹਨਾਂ ਦਾ ਡੇਰਾ ਪਾਸ ਪਾਸ ਹੀ ਹੁੰਦਾ ਰਿਹਾ, ਅਨੇਕ ਜਗ੍ਹਾ ਸ਼ਿਕਾਰ ਖੇਡਦੇ ਆਏ। ਕੁਰ-ਖੇਤ੍ਰ ਆਕੇ ਬਹੁਤ ਦਿਨ ਰਹੇ। ਏਥੇ ਬਹੁਤ ਸਾਰੇ ਸਿੱਖ ਮਾਤਾ ਗੰਗਾ ਜੀ ਦੇ ਭੇਜੇ ਹੋਏ ਆ ਮਿਲੇ। ਗੁਰੂ ਸਾਹਿਬ ਪਾਸ ਜੋ ਸਿੱਖ ਆਵਨ ਸੋ ਗੁਰੂ ਜੀ ਦੇ ਹੁਕਮ ਅਨੁਸਾਰ ਚੰਦੂ ਦੇ ਸਿਰ ਪੰਜ ਪੰਜ ਜੁੱਤੀਆਂ ਮਾਰਨ ਤੇ

ਫਿਟਕਾਂ ਦੇਣ ॥

ਇਕ ਦਿਨ ਗੁਰੂ ਸਾਹਿਬ ਜੀ ਨੂੰ ਹੱਸ ਹੱਸ ਕੇ ਸ਼ਾਹ ਨਾਲ ਗੱਲਾਂ ਕਰਦਿਆਂ ਹੋਯਾਂ ਚਿਕ ਥਾਣੀ ਵੇਖ ਕੇ ਬਾਦਸ਼ਾਹ ਦੀ ਬੇਗਮ ਮੋਹਤ ਹੋ ਗਈ, ਤੇ ਬਾਦਸ਼ਾਹ ਤੋਂ ਆਗਜਾ ਲੈ ਕੇ ਗੁਰੂ ਜੀ ਪਾਸ ਦਰਸ਼ਨ ਕਰਨ ਦੇ ਬਹਾਨੇ ਆਈ ਤੇ ਆ ਕੇ ਗੁਰੂ ਜੀ ਪਾਸ ਆਪਣੀ ਨੀਤ ਪ੍ਰਗਟ ਕੀਤੀ, ਜਿਸ ਪਰ ਗੁਰੂ ਜੀ ਨੇ ਕਿਹਾਃ ਪੁਤ੍ਰੀ! ਸਾਨੂੰ ਆਪਣੀ ਇਸਤ੍ਰੀ ਬਿਨਾਂ ਸਭ ਮਾਵਾਂ ਭੈਣਾਂ ਹੀ ਨਜ਼ਰ ਆਉਂਦੀਆਂ ਹਨ। ਏਹ ਸੁਣ ਕੇ ਓਹ ਹੈਰਾਨ ਰਹਿ ਗਈ ਤੇ ਸ਼ਰਮਿੰਦੀ ਹੋਕੇ ਆਖਣ ਲਗੀ ਮੈਂ ਭੀ ਤੁਹਾਡੇ ਪਰਖਣ ਵਾਸਤੇ ਆਈ ਸਾਂ, ਸੋ ਤੁਸਾਂ ਮੇਰਾ ਗੁਨਾਹ ਮਾਫ ਕਰਨਾ ॥

੨੨ ਚੇਤ੍ਰ ਸੰਃ ੧੬੭੬ ਬਿਃ ਨੂੰ ਗੁਰੂ ਜੀ ਗੋਇੰਦ-ਵਾਲ, ਤਰਨਤਾਰਨ, ਖਡੂਰ ਆਦਕ ਅਸਥਾਨਾਂ ਦੇ ਦਰਸ਼ਨ ਕਰਕੇ ਅੰਮ੍ਰਿਤਸਰ ਵਿਚ ਪਹੁੰਚ ਗਏ। ਸਾਰਾ ਸ਼ਹਿਰ ਦਰਸ਼ਨ ਨੂੰ ਆਯਾ, ਨਰਨਾਰੀਆਂ ਨੇ ਫੁੱਲਾਂ ਦੀ ਬਰਖਾ ਕੀਤੀ। ਗੁਰੂ ਜੀ ਨੇ ਪਹਿਲੇ ਦਰਬਾਰ ਸ੍ਰੀ ਹਰਿ-ਮੰਦਰ ਸਾਹਿਬ ਤੇ ਅਕਾਲਬੁੰਗੇਦੇ ਦਰਸਨ ਕਰਕੇ ਪ੍ਰਸ਼ਾਦ ਚੜ੍ਹਾਏ, ਫੇਰ ਮਾਤਾ ਗੰਗਾ ਜੀ ਦੇ ਚਰਨਾਂ ਪਰ ਮੱਥਾ ਆਣ ਟੇਕਿਆ। ਮਾਤਾ ਜੀ ਨੇ ਬਹੁਤ ਧਨ ਸਿਰ ਵਾਰਨਾ ਕਰਕੇ ਪਿਆਰ ਦਿੱਤਾ। ਗੁਰੂ ਜੀ ਨੇ ਦਾਸ ਦਾਸੀਆਂ ਨੂੰ ਪਦਾਰਥ ਦੇਕੇ ਖੁਸ਼ੀ ਕੀਤਾ। ਫੇਰ ਭਾਈ ਗੁਰਦਾਸ ਜੀ ਆਦਿਕ ਸਿੱਖਾਂ ਨੂੰ ਵਜ਼ੀਰਖਾਂ ਦੇ ਨਾਲ ਭੇਜ ਕੇ ਗੁਮਟਾਲੇ

ਵੱਲ ਬਾਦਸ਼ਾਹ ਦਾ ਡੇਰਾ ਕਰਵਾਯਾ। ਦੂਸਰੇ ਦਿਨ ਬਾਦਸ਼ਾਹ ਨੇ ਸਿੱਖਾਂ ਤੋਂ ਬਹੁਤ ਪ੍ਰਸ਼ਾਦ ਕਰਵਾਯਾ, ਪਹਿਲੇ ਅਕਾਲਬੁੰਗੇ ਗਿਆ, ਫੇਰ ਦਰਬਾਰ ਸਾਹਿਬ ਦਾ ਪੁਲ ਤੇ ਮੰਦਰ ਦੇਖਕੇ ਬਹੁਤ ਖੁਸ਼ੀ ਹੋਯਾ ਤੇ ਅੰਦਰ ਬੈਠਕੇ ਕਿਤਨਾ ਹੀ ਚਿਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਸੁਣਦਾ ਰਿਹਾ। ਬਾਬਾ ਬੁੱਢਾ ਜੀ ਪੜ੍ਹ ਕੇ ਸੁਣਾਉਂਦੇ ਰਹੇ, ਸਭ ਅਮੀਰ ਭੀ ਖੁਸ਼ ਹੋਏ ਤੇ ਗੁਰ ਘਰ ਦੇ ਸੇਵਕ ਬਣੇ। ਫੇਰ ਗੁਰੂ ਜੀ ਨੇ ਲਸ਼ਕਰ ਸਮੇਤ ਬਾਦਸ਼ਾਹ ਨੂੰ ਪ੍ਰਸ਼ਾਦ ਛਕਾਯਾ ਤੇ ਸ਼ਹਿਰ ਵਿਚ ਹਲਵਾਈਆਂ ਨੂੰ ਹੁਕਮ ਦੇ ਦਿਤਾ ਕਿ ਅੱਜ ਤ੍ਰਿਕਾਲਾਂ ਤਕ ਜੋ ਚੀਜ਼ ਸ਼ਾਹੀ ਨੌਕਰ ਖਰੀਦਨ ਓਸਦਾ ਮੁੱਲ ਸਾਡੇ ਪਾਸੋਂ ਲੈਣਾ। ਅਗਲੇ ਦਿਨ ਸਭ ਬੇਗਮਾਂ ਗੁਰੂ ਜੀ ਦੇ ਮਹਿਲਾਂ ਵਿਚ ਆਈਆਂ ਤੇ ਜ਼ਨਾਨੇ ਗਹਿਣੇ ਕਪੜੇ ਲਿਆ ਕੇ ਮਾਤਾ ਜੀ ਦੀ ਨਜ਼ਰ ਕੀਤੇ। ਮਾਤਾ ਗੰਗਾ ਜੀ ਨੇ ਭੀ ਓਹਨਾਂ ਨੂੰ ਆਪਣੇ ਦੇਸੀ ਜ਼ੇਵਰ ਦੇਕੇ ਵਿਦਾ ਕੀਤਾ। ਬਾਦਸ਼ਾਹ ਤੇ ਬੇਗਮਾਂ ਨੇ ਜਦ ਗੁਰੂ ਜੀ ਦੇ ਲੰਗਰ ਦਾ ਪ੍ਰਸ਼ਾਦਾ ਛਕਿਆ ਤਾਂ ਐਸਾ ਸੁਆਦ ਪਾਯਾ ਜੋ ਸਲਾਹੁੰਦੇ ਨਾ ਰੱਜੇ। ਤੀਸਰੇ ਦਿਨ ਅਕਾਲ ਤਖਤ ਅਗੇ ਦਰਬਾਰ ਕਰਕੇ ਗੁਰੂ ਸਾਹਿਬ ਜੀ ਨੇ ਸਾਰੇ ਅਮੀਰਾਂ ਵਜ਼ੀਰਾਂ ਸਮੇਤ ਬਾਦਸ਼ਾਹ ਨੂੰ ਜਥਾਜੋਗ ਖਿਲਅਤ ਦੇਕੇ ਵਿਦਾ ਕੀਤਾ॥

## ੧੫–ਗੁਰੂ ਜੀ ਦਾ ਲਾਹੌਰ ਜਾਣਾ ਤੇ ਚੰਦੂ ਦਾ ਮਾਰਨਾ

ਜਦ ਗੁਰੂ ਜੀ ਚੰਦੂ ਨੂੰ ਫੜਕੇ ਅੰਮ੍ਰਿਤਸਰ ਲੈ ਆਏ ਤਾਂ ਸਭ ਦੇਸ ਦੇਸ ਦੇ ਮਸੰਦ ਸਿੱਖ ਗੁਰੂ ਜੀ ਦੇ ਦਰਸ਼ਨ ਨੂੰ ਆਏ ਤੇ ਪੂਜਾ ਭੇਟਾ ਦੇ ਅੰਬਾਰ ਲਗ ਗਏ। ਚੰਦੂ ਆਪਣੇ ਕੀਤੇ ਪਰ ਪਿਆ ਪਛਤਾਵੇ ਤੇ ਜੁੱਤੀਆਂ ਖਾਂਦਾ ਹੋਯਾ ਬੜਾ ਦੁਖੀ ਹੋਯਾ। ਗੁਰੂ ਜੀ ਦਾ ਦੀਵਾਨ ਰੋਜ਼ ਅਕਾਲ ਤਖਤ ਦੇ ਅੱਗੇ ਦੋ ਵੇਲੇ ਲੱਗੇ, ਰਬਾਬੀ ਢਾਢੀ, ਸੂਰਮਿਆਂ ਦੀਆਂ ਵਾਰਾਂ ਪੜ੍ਹ ਪੜ੍ਹ ਕਾਇਰਾਂ ਨੂੰ ਭੀ ਸੂਰਮਤਾ ਦਿਵਾਉਂਦੇ ਰਹਿੰਦੇ। ਏਸੇ ਤਰਾਂ ਥੋੜਾ ਹੀ ਸਮਾਂ ਬੀਤਿਆ ਸੀ ਕਿ ਬਾਦਸ਼ਾਹ ਨੇ ਲਾਹੌਰ ਜਾਕੇ ਫੇਰ ਗੁਰੂ ਜੀ ਦੇ ਲਜਾਉਂਣ ਵਾਸਤੇ ਵਜ਼ੀਰ ਖਾਂ ਤੇ ਗੁੰਚਹ ਬੇਗ ਖਾਂ ਨੂੰ ਅੰਮ੍ਰਿਤਸਰ ਭੇਜਿਆ ਜੋ ਆਕੇ ਬੜੀ ਇੱਜ਼ਤ ਨਾਲ ਲੈਗਏ। ਜਦ ਗੁਰੂ ਸਾਹਿਬ ਚੰਦੂ ਨੂੰ ਦੁਰਦਸ਼ਾ ਵਿੱਚ ਲੈ ਲਾਹੌਰ ਪਹੁੰਚੇ, ਤਾਂ ਓਥੋਂ ਦੀ ਸੰਗਤ ਦੌੜੀ ਆਈ। ਭਾਈ ਬਿਧੀਆ ਤੇ ਜੇਠਾ ਚੰਦੂ ਨੂੰ ਬਾਜ਼ਾਰਾਂ ਵਿਚ ਲੈ ਗਏ। ਹੱਟੀ ਹੱਟੀ ਓਸ ਤੋਂ ਕੌਡੀਆਂ ਮੰਗਾਈਆਂ ਸਭ ਲੋਕ ਉਸਨੂੰ ਗੁਰਦ੍ਰੋਹੀ ਜਾਣਕੇ ਧ੍ਰਿਕਾਰ ਕਰਦੇ ਸੇ ਤੇ "ਧੰਨਜ ਸਤਗੁਰੂ ਧੰਨਜ ਸਤਗੁਰੂ ਹਨ ਜਿਨ੍ਹਾਂ ਨੇ ਆਪਣੀ ਪ੍ਰਤੱਗਜਾ ਪੂਰੀ ਕੀਤੀ ਹੈ" ਇਸ ਪ੍ਰਕਾਰ ਉਚਾਰਦੇ ਸੇ। ਗਲੀ ਕੂਚੇ ਫੇਰਦੇ ਹੋਏ ਜਦ ਗੁਰਦਿੱਤੇ *ਭੜਭੂੰਜੇ

*ਏਸ ਭੜਭੂੰਜੇ ਤੋਂ ਰੇਤ ਗਰਮ ਕਰਵਾ ਕ ਚੰਦੂ ਨੇ ਸ੍ਰੀ ਗੁਰੂ ਅਰਜਨਦੇਵ ਜੀ ਦੇ ਉੱਪਰ ਪਵਾਈ ਸੀ, ਏਸ ਨੂੰ ਓਸੇ ਦਿਨ ਦਾ ਗੁੱਸਾ ਸੀ ਜੋ ਅੱਜ ਕੱਢਿਆ।

